# ਸ੍ਰੀ ਗੁਰੂ ਗ੍ਰੰਥ ਸਾਹਿਬ
# ਵਿਚਲੇ
# ਫ਼ਾਰਸੀ-ਅ਼ਰਬੀ ਮੂਲਕ ਸ਼ਬਦਾਂ ਦਾ
# ਕੋਸ਼

ਸੰਪਾਦਕ
ਗੁਰਚਰਨ ਸਿੰਘ (ਡਾ.)

ਤੀਸਰਾ ਸੋਧਿਆ ਹੋਇਆ ਅਡੀਸ਼ਨ
2006
ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ
ਪਟਿਆਲਾ, ਆਨੰਦਪੁਰ ਸਾਹਿਬ

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਫ਼ਾਰਸੀ-ਅਰਬੀ ਮੂਲਕ ਸ਼ਬਦਾਂ ਦਾ ਕੋਸ਼

ਸੰਪਾਦਕ

ਗੁਰਚਰਨ ਸਿੰਘ (ਡਾ.)

ਤੀਸਰਾ ਸੋਧਿਆ ਹੋਇਆ ਅਡੀਸ਼ਨ

2006

ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ

ਪਟਿਆਲਾ, ਆਨੰਦਪੁਰ ਸਾਹਿਬ

ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ
ਗੁਰਮਤਿ ਸਾਗਰ ਕੰਪੈਲਕਸ, ਆਨੰਦਪੁਰ ਸਾਹਿਬ

# Shri Guru Granth Sahib
# Vichle
# Arbi Farsi Mulak Shabdan Da
# Kosh

Editor
Gurcharan Singh (Dr.) ©
101 - Century Enclave - I,
Nabha Road, Patiala
☎ 0175-2214738

2006
ਤੀਜੀ ਵਾਰ: 1000 ਕਾਪੀਆਂ

ਲੇਜ਼ਰ ਟਾਈਪ ਸੈਟਿੰਗ
ਪੰਜਾਬ ਟੂਡੇ,ਪਟਿਆਲਾ। ☎ 0175-2360187,2354381
e-mail : punjabtoday@rediffmail.com

ਡਾ. ਗੁਰਚਰਨ ਸਿੰਘ, ਸਕੱਤਰ, ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ
ਨੇ ਪੰਜਾਬ ਟੂਡੇ, ਪਟਿਆਲਾ ਰਾਹੀਂ ਛਪਵਾ ਕੇ ਪ੍ਰਕਾਸ਼ਤ ਕੀਤਾ।

# ਸੰਕੇਤ ਵਿਧੀ

ਕੋਸ਼ ਵਿਚ ਦਿੱਤੇ ਸੰਕੇਤਾਂ ਦੀ ਵਿਧੀ ਇਸ ਪ੍ਰਕਾਰ ਹੈ :

੧. ਹਰ ਤੁੱਕ ਲਈ ਦਿੱਤੇ ਸੰਕੇਤ ਵਿਚ ਆਉਂਦਾ ਪਹਿਲਾ ਸੰਖੇਪ-ਚਿੰਨ੍ਹ, ਉਸ ਰਾਗ ਦੀ ਸੂਚਨਾ ਦਿੰਦਾ ਹੈ ਜਿਸ ਵਿਚ ਉਹ ਤੁੱਕ ਆਉਂਦੀ ਹੈ। ਜਿਹੜੀਆਂ ਰਚਨਾਵਾਂ ਰਾਗਾਂ ਦੀ ਬੰਦਸ਼ ਤੋਂ ਬਾਹਰ ਹਨ, ਉਨ੍ਹਾਂ ਵਿਚ ਆਉਂਦੀਆਂ ਤੁੱਕਾਂ ਦੇ ਹਵਾਲਿਆਂ ਵਿਚ ਇਹ ਪਹਿਲਾ ਸੰਖੇਪ-ਚਿੰਨ੍ਹ ਬਾਣੀ ਦੇ ਨਾਂ ਅਥਵਾ ਕਾਵਿ-ਰੂਪ ਦਾ ਸੂਚਕ ਹੁੰਦਾ ਹੈ ਜਿਵੇਂ ਜਪੁ, ਸਲੋ (ਸਲੋਕ), ਸਵ (ਸਵਯੇ) ਆਦਿ।ਸੰਖੇਪ ਚਿੰਨ੍ਹ ਵੱਧ ਤੋਂ ਵੱਧ ਦੋ ਅੱਖਰਾਂ ਦਾ ਹੈ।

੨. ਪਹਿਲੇ ਸੰਖੇਪ-ਚਿੰਨ੍ਹ ਤੋਂ ਅਗੇ ਮੋਟੇ ਹਿੰਦਸੇ ਅਥਵਾ ਅੱਖਰਾਂ ਵਿਚ ਦਿੱਤਾ ਸੰਕੇਤ ਕਰਤਾ ਦਾ ਹੈ।

੩. ਇਸ ਮੋਟੇ ਹਿੰਦਸੇ ਤੋਂ ਬਾਅਦ ਜੇ ਕੋਈ ਸੰਖੇਪ-ਚਿੰਨ੍ਹ ਆਉਂਦਾ ਹੈ ਤਾਂ ਉਹ ਕਾਵਿ-ਰੂਪ ਅਥਵਾ ਬਾਣੀ ਦੇ ਨਾਂ ਦਾ ਸੰਕੇਤਕ ਹੈ ਜਿਵੇਂ ਅਸ (ਅਸਟਪਦੀ), ਛੰਤ, ਸੋਲਾ, ਵਾਰ, ਸੁਖ (ਸੁਖਮਨੀ), ਪਟੀ, ਸਿਗੋ (ਸਿਧ ਗੋਸ਼ਟ ) ਆਦਿ ।ਜੇ ਕੋਈ ਸੰਖੇਪ-ਚਿੰਨ੍ਹ ਨਹੀਂ ਤਾਂ ਭਾਵ ਹੈ ਕਿ ਅੱਗੇ ਦਿੱਤਾ ਅੰਕ 'ਸ਼ਬਦਾਂ' ਅਥਵਾ ਦੁਪਦੇ ਤੋਂ ਛੇ ਪਦੇ ਵਾਲੀਆਂ ਰਚਨਾਵਾਂ ਦਾ ਹੈ ਜੋ ਹਰ ਰਾਗ ਵਿਚ ਸਭ ਤੋਂ ਪਹਿਲਾਂ ਦਰਜ ਹਨ।

੪. ਮੋਟੇ ਹਿੰਦਸੇ ਤੋਂ ਬਾਅਦ ਆਉਂਦਾ ਹਿੰਦਸਾ ਸ਼ਬਦ ਅਥਵਾ ਅਸਟਪਦੀ ਅਥਵਾ ਉਸ ਬਾਣੀ ਦੀ ਪਉੜੀ ਆਦਿ ਦਾ ਨੰਬਰ ਹੈ।

੫. ਇਸ ਤੋਂ ਬਾਅਦ ਦਿੱਤਾ ਹਿੰਦਸਾ ਉਸ ਸ਼ਬਦ, ਅਸਟਪਦੀ ਅਥਵਾ ਛੰਤ ਦੇ ਬੰਦ ਵਲ ਸੰਕੇਤ ਕਰਦਾ ਹੈ। ਇਸ ਬੰਦ ਵਲ ਸੰਕੇਤ ਕਰਦੇ ਹਿੰਦਸੇ ਤੋਂ ਬਾਅਦ ਹਮੇਸ਼ਾ ਕੋਲਨ ਵਰਤਿਆ ਗਿਆ ਹੈ।

੬. ਸੰਕੇਤ ਦਾ ਆਖਰੀ ਹਿੰਦਸਾ ਅਰਥਾਤ ਕੋਲਨ ਤੋਂ ਪਿਛੋਂ ਆਉਂਦਾ ਹਿੰਦਸਾ ਹਮੇਸ਼ਾ ਬੰਦ ਦੀ ਤੁੱਕ ਨੰਬਰ ਦਾ ਸੰਕੇਤ ਕਰਦਾ ਹੈ।

੭. ਤੁੱਕ ਨੰਬਰ ਦਾ ਸੰਕੇਤ ਕਰਦੇ ਅੰਕ ਤੋਂ ਪਿਛੋਂ ਬ੍ਰੈਕਟਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਉਸ ਪੰਨੇ ਦਾ ਸੰਕੇਤ ਹੈ ਜਿਸ ਉਪਰ ਉਸ ਤੁੱਕ ਵਿਸ਼ੇਸ਼ ਆਈ ਹੈ। ਇਹ ਪੰਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ੧੪੩੦ ਪੰਨਿਆਂ ਵਾਲੀ ਬੀੜ ਦੇ ਹਨ। ਕਿਉਂਕਿ ਵੱਖ ਵੱਖ ਛਾਪਾਂ ਵਿਚ ਬਹੁਤ ਵਾਰੀ ਪੰਨੇ ਦੀ ਅਖ਼ੀਰਲੀਆਂ ਅਥਵਾ ਮੁੱਢਲੀਆਂ ਸਤਰਾਂ ਜਾਂ ਸ਼ਬਦ ਅਗਲੇ ਅਥਵਾ ਪਿਛਲੇ ਪੰਨੇ ਉਪਰ ਚਲੇ ਜਾਂਦੇ ਹਨ, ਇਸ ਲਈ ਇਨ੍ਹਾਂ ਸਤਰਾਂ/ਸ਼ਬਦਾਂ ਦੇ ਸੰਦਰਭ ਵਿਚ ਇਹ ਪੰਨੇ ਅਗੇ ਪਿਛੇ ਹੋ ਸਕਦੇ ਹਨ।

੮. ਬੰਦ ਵਾਲੇ ਹਿੰਦਸੇ ਉਤੇ ਦਿੱਤਾ 'ਐਸਟੈਰਿਕ' (*) ਦਾ ਨਿਸ਼ਾਨ (ਅਸਟਏਰਕਿ ਮਾਰਕ) 'ਰਹਾਉ' ਵਾਲੇ ਬੰਦ ਦਾ ਲਖਾਇਕ ਹੈ। ਇਸ ਰਹਾਉ ਵਾਲੇ ਬੰਦ ਬਾਰੇ ਅੱਗੇ ਦਿੱਤੀਆਂ ਕੁੱਝ ਗੱਲਾਂ ਵਿਸ਼ੇਸ਼ ਧਿਆਨ ਯੋਗ ਹਨ। ਇਹ 'ਰਹਾਉ' ਵਾਲੇ ਬੰਦ 'ਸ਼ਬਦ' ਵਿਚ ਆਮ ਕਰਕੇ ਸ਼ਬਦ ਦੇ ਪਹਿਲੇ

ਬੰਦ ਤੋਂ ਬਾਅਦ ਹੁੰਦਾ ਹੈ। ਕਈ ਵਾਰੀ ਇਹ ਸ਼ਬਦ ਦੇ ਆਰੰਭ ਉਤੇ ਵੀ ਆ ਜਾਂਦਾ ਹੈ ਅਤੇ ਕਈ ਵਾਰੀ ਇਕ ਸ਼ਬਦ ਵਿਚ ਇਸ ਦੀ ਗਿਣਤੀ ਇਕ ਤੋਂ ਵੱਧ ਵੀ ਹੁੰਦੀ ਹੈ। ਇਹ ਆਰੰਭਲੇ ਬੰਦ ਤੋਂ ਬਾਅਦ ਵੀ ਆ ਜਾਂਦਾ ਹੈ। ਪਹਿਲੇ 'ਰਹਾਉ' ਵਾਲੇ ਬੰਦ ਦਾ ਸੰਕੇਤ ' ੧' ਕਰਕੇ ਹੈ ਅਤੇ ਬਾਅਦ ਵਿਚ ਆਉਂਦੇ 'ਰਹਾਉ' ਵਾਲੇ ਬੰਦ ਜਿਸ ਸਾਧਾਰਨ ਬੰਦ ਪਿੱਛੋਂ ਵੀ ਆਏ ਹਨ, ਉਸ ਬੰਦ ਦੇ ਹਿੰਦਸੇ ਉਤੇ ਇਹ (*) ਨਿਸ਼ਾਨ ਲਾ ਕੇ ਦਰਸਾਇਆ ਗਿਆ ਹੈ। 'ਰਹਾਉ' ਵਾਲੇ ਬੰਦ ਵਿਚ ਤੁਕਾਂ ਦੀ ਗਿਣਤੀ ਵੀ ੧ ਤੋਂ ਲੈ ਕੇ ੪ ਤਕ ਘਟਦੀ ਵਧਦੀ ਹੈ।

੯. ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੭੬ ਉਪਰ ਰਾਗੁ ਗਉੜੀ ਵਿਚ ਗੁਰੂ ਅਰਜਨ ਸਾਹਿਬ ਦੇ ੭੦ਵੇਂ ਸ਼ਬਦ ਤੋਂ ਬਾਅਦ ਦੇ (ਨੰਬਰ ਰਹਿਤ) ਸ਼ਬਦ ਨੂੰ ੭੧ਵਾਂ ਸ਼ਬਦ ਗਿਣ ਕੇ ਅਗਲੇ ਸ਼ਬਦ ਦੀ ਗਿਣਤੀ ੭੧* ਕਰਕੇ ਗਿਣੀ ਗਈ ਹੈ। ਇਵੇਂ ਹੀ ਪੰਨਾ ੨੦੦ ਉਪਰ ਸ਼ਬਦਾਂ ਦੀ ਸੰਚਿਤ ਗਿਣਤੀ ੧੭੪ ਤੋਂ ਬਾਅਦ ਭਾਗ ਅੰਕ ਅਨੁਸਾਰ ਅਗਲੇ ਸ਼ਬਦ ਨੂੰ ੨੦੧ ਪੰਨੇ ਉਪਰ ੧੦੬ ਕਰਕੇ ਗਿਣਿਆ ਹੈ। ਇਨ੍ਹਾਂ ਦੁਬਾਰਾ ਆਉਂਦੇ ਅੰਕਾਂ ਉਪਰ ਵੀ * ਦਾ ਨਿਸ਼ਾਨ ਹੈ।

'ਸਵਯੇ ਮੁਖਵਾਕ ਮ : ੫' ਵਿਚ ਵੀ ੨੦ ਸਵੱਯਾਂ ਦੀ ਗਿਣਤੀ ੧ ਤੋਂ ੯ ਅਤੇ ਫਿਰ ੧ ਤੋਂ ੧੧ ਕਰਕੇ ਕੀਤੀ ਗਈ ਹੈ। ਦੂਜੀ ਗਿਣਤੀ ਦੇ ਸੰਕੇਤਕ ਅੰਕਾਂ ਉਪਰ ਵੀ * ਦਾ ਨਿਸ਼ਾਨ ਹੈ।

੧੦. ਬੰਦ ਵਾਲੇ ਹਿੰਦਸੇ ਨਾਲ ਆਉਂਦਾ 'ਸ' ਅਤੇ 'ਡ' ਅੱਖਰ ਉਸ ਬੰਦ ਤੋਂ ਪਹਿਲਾਂ ਆਉਂਦੇ ਸਲੋਕ ਅਥਵਾ ਡਖਣੇ ਵੱਲ ਸੰਕੇਤ ਕਰਦਾ ਹੈ। ਛੱਤਾਂ ਵਿਚ, ਸੁਖਮਨੀ, ਬਾਵਨ ਅਖਰੀ ਆਦਿ ਬਾਣੀਆਂ ਵਿਚ ਇਹ ਸਲੋਕ ਆਮ ਹਨ।

੧੧. ਕਾਵਿ-ਰੂਪ ਅਥਵਾ ਬਾਣੀ-ਨਾਮ ਦੇ ਸੰਕੇਤਕ ਸੰਖੇਪ-ਚਿੰਨ੍ਹ ਤੋਂ ਮਗਰੋਂ ਜੇ (:) ਨਾਲ ਨਿਖੇੜੇ ਹਿੰਦਸੇ ਆ ਜਾਂਦੇ ਹਨ ਤਾਂ ਉਸ ਦਾ ਭਾਵ ਹੈ ਕਿ ਉਸ ਕਾਵਿ-ਰੂਪ ਵਿਚ ਰਚੀ ਗਈ ਰਚਨਾ ਅਥਵਾ ਬਾਣੀ ਲਗਾਤਾਰ ਰਚਨਾ ਹੈ ਤੇ ਪਹਿਲਾ ਹਿੰਦਸਾ ਪਉੜੀ ਅਥਵਾ ਬੰਦ ਦੇ ਨੰਬਰ ਵਲ ਸੰਕੇਤ ਕਰਦਾ ਹੈ ਤੇ ਦੂਜਾ ਹਿੰਦਸਾ ਤੁੱਕ ਨੰਬਰ ਵਲ। ਇਸ ਤਰ੍ਹਾਂ ਦੇ ਸੰਕੇਤ ਜਪੁਜੀ, ਬਾਰਾਮਾਹ, ਵਾਰ, ਬਾਵਨ ਅਖਰੀ, ਪਟੀ, ਓਅੰਕਾਰ, ਸਿਧ-ਗੋਸਟ, ਅਨੰਦ ਸਾਹਿਬ ਦੀਆਂ ਲੰਮੀਆਂ ਬਾਣੀਆਂ ਵਿਚ ਆਉਂਦੇ ਹਨ।

੧੨. 'ਵਾਰਾਂ' ਦੀ ਤਰਤੀਬ ਥੋੜ੍ਹੀ ਜਹੀ ਗੁੰਝਲਦਾਰ ਹੈ। ਇਸ ਲਈ ਇਨ੍ਹਾਂ ਵਿਚ ਤੁੱਕ ਦਾ ਹਵਾਲਾ ਥੋੜ੍ਹਾ ਜਿਹਾ ਵੱਖਰਾ ਹੋ ਜਾਂਦਾ ਹੈ। ਜਿਹਾ ਕਿ ਅਸੀਂ ਜਾਣਦੇ ਹਾਂ ਵਾਰਾਂ ਵਿਚ ਪਉੜੀਆਂ ਤਾਂ ਇੱਕੋ ਗੁਰੂ ਸਾਹਿਬ ਦੀਆਂ ਹਨ ਸਿਵਾਏ ਰਾਗ ਗਉੜੀ ਵਾਰ ਮ : ੪ ਵਿਚ ਪੰਜ ਅਤੇ ਸਾਰੰਗ ਤੇ ਮਲਾਰ ਰਾਗ ਦੀਆਂ ਵਾਰਾਂ ਵਿਚ ਗੁਰੂ ਅਰਜਨ ਸਾਹਿਬ ਦੀ ਇੱਕ ਇੱਕ ਪਉੜੀ ਦੇ। ਇਨ੍ਹਾਂ ਵਾਰਾਂ ਵਿਚ ਇਸ ਗੱਲ ਦਾ ਸੰਕੇਤ 'ਪਉੜੀ' ਮ : ੫' ਕਰਕੇ ਉਥੇ ਦਿੱਤਾ ਹੋਇਆ ਹੈ ਪਰ ਸਲੋਕ ਬਹੁਤ ਸਾਰੀਆਂ ਵਾਰਾਂ ਵਿਚ ਕਈ ਗੁਰੂ ਸਾਹਿਬਾਂ ਦੇ ਹਨ। ਇਸ ਲਈ ਸੰਕੇਤ ਨੂੰ ਵਧੇਰਾ ਨਿਸ਼ਚਿਤ ਅਤੇ ਵਿਗਿਆਨਿਕ ਬਣਾਉਣ ਲਈ ਇਹ ਵਿਧੀ ਅਪਣਾਈ ਗਈ ਹੈ :

(੧) ਜੇ 'ਤੁੱਕ' ਵਾਰ ਦੀਆਂ ਪਉੜੀਆਂ ਵਿਚ ਹੈ ਤਾਂ ਕਰਤਾ ਨੂੰ ਸੰਕੇਤਦੇ ਮੋਟੇ ਅੱਖਰਾਂ ਤੋਂ ਬਾਅਦ 'ਵਾਰ' ਲਿਖ ਕੇ ਕੋਲਨ (:) ਰਾਹੀਂ ਨਿਖੇੜੇ ਗਏ ਦੋ ਹਿੰਦਸਿਆਂ ਰਾਹੀਂ ਪਉੜੀ ਨੰਬਰ ਅਤੇ ਤੁੱਕ ਨੰਬਰ ਦਾ ਹਵਾਲਾ ਦਿੱਤਾ ਗਿਆ ਹੈ।

(੨) ਪਰ ਜੇ ਸ਼ਬਦ ਪਉੜੀ ਤੋਂ ਪਹਿਲਾਂ ਸਲੋਕਾਂ ਵਿਚ ਹੈ ਤਾਂ ਪਉੜੀ ਨੂੰ ਸੰਕੇਤਦੇ ਹਿੰਦਸੇ ਨਾਲ ਅੱਖਰ 'ਸ' ਪਾ ਦਿੱਤਾ ਗਿਆ ਹੈ।

(੩) 'ਸ' ਤੋਂ ਬਾਅਦ ਦਾ ਮੋਟਾ ਹਿੰਦਸਾ ਉਸ ਸਲੋਕ ਦੇ ਕਰਤਾ ਦਾ ਸੂਚਕ ਹੈ ਅਤੇ ਇਸ ਤੋਂ ਉਪਰੰਤ ਦੋ ਕੋਲਨ ਨਾਲ ਨਿਖੇੜੇ ਹਿੰਦਸੇ ਸਲੋਕ ਦੇ ਨੰਬਰ ਤੇ ਤੁੱਕ ਦੇ ਨੰਬਰ ਦਾ ਸੰਕੇਤ ਦਿੰਦੇ ਹਨ।

੧੩. ਸਵੱਯੇ ਮ : ੫ ਵਿਚ ਭੱਟ 'ਕਲਸਹਾਰ' ਦੇ ਸਵੈਯਾਂ ਵਿਚ '੯' ਤੋਂ ਬਾਅਦ ਆਉਂਦੇ ਤਿੰਨ, ਸਵੱਯੇ ੧੦, ੧੧, ੧੨ ਕਰਕੇ ਗਿਣੇ ਗਏ ਹਨ।

੧੪. ਗੁਰੂ ਗ੍ਰੰਥ ਸਾਹਿਬ ਵਿਚ ਆਉਂਦੀ ਅੰਤਲੀ ਰਚਨਾ 'ਰਾਗ ਮਾਲਾ' ਵਿਚ ਹਰ ਬੰਦ ਦੇ ਪਿਛੋਂ '੧' ਦੀ ਗਿਣਤੀ ਹੈ। ਇਸ ਲਈ ਸੰਕੇਤ ਦੇਣ ਲਈ ਇਸ ਸਾਰੀ ਰਚਨਾ ਨੂੰ ਇਕ ਬੰਦ ਅਥਵਾ ਇਕ ਇਕਾਈ ਮੰਨ ਕੇ, ਇਸ ਦੀਆਂ ਤੁੱਕਾਂ ਦੀ ਗਿਣਤੀ ਮੁੱਢ ਤੋਂ ਹੀ ਲਈ ਗਈ ਹੈ।

ਇਸ ਵਿਧੀ ਨੂੰ ਸਪਸ਼ਟ ਕਰਨ ਲਈ ਕੁਝ ਉਦਾਹਰਣ ਹੇਠਾਂ ਦਿੱਤੇ ਜਾ ਰਹੇ ਹਨ :

(੧) ਸੋ ਸੇਵਕੁ ਜਮ ਤੇ ਕੈਸਾ ਡਰੈ॥

– ਧਨਾ **੧**, ੪, ੪ : ੪ – ੬੬੧

(੨) ਪ੍ਰੇਮ ਕੀ ਸਾਰ ਸੋਈ ਜਾਣੈ ਜਿਸ ਨੋ ਨਦਰਿ ਤੁਮਾਰੀ ਜੀਉ॥

– ਮਾਰੂ **੩**, ਅਸ ੧, ੧* : ੩ – ੧੦੧੬

ਭਾਵ ਹੈ : 'ਇਹ ਤੁੱਕ (੧) ਰਾਗ ਧਨਸਰੀ ਵਿਚ ਪਹਿਲੇ ਗੁਰੂ, ਗੁਰੂ ਨਾਨਕ ਦੇਵ ਜੀ ਦੇ ਚੌਥੇ ਸ਼ਬਦ ਦੇ ਚੌਥੇ ਬੰਦ ਦੀ ਚੌਥੀ ਤੁੱਕ ਹੈ ਅਤੇ ਇਹ ਤੁੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੬੬੧ ਉਪਰ ਹੈ। ਦੂਜੀ (੨) ਤੁੱਕ ਰਾਗ ਮਾਰੂ ਵਿਚ ਗੁਰੂ ਅਮਰਦਾਸ ਜੀ ਦੀ ਪਹਿਲੀ ਅਸਟਪਦੀ ਦੇ ਰਹਾਉ ਵਾਲੇ ਬੰਦ ਦੀ ਤੀਜੀ ਤੁੱਕ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੦੧੬ ਉਪਰ ਦਰਜ ਹੈ।

(੧) ਇਕਿ ਆਪੇ ਬਖਸਿ ਮਿਲਾਇਅਨੁ ਦੁਬਿਧਾ ਤਜਿ ਵਿਕਾਰ॥

– ਵਡ **੪**, ਵਾਰ ੨੧ ਸ, **੩**, ੧ : ੪ – ੫੯੪

ਭਾਵ ਹੈ : ਤੁੱਕ (੧) ਰਾਗ ਵਡਹੰਸ ਦੀ ਗੁਰੂ ਰਾਮਦਾਸ ਜੀ ਦੀ ਵਾਰ ਦੀ ੨੧ਵੀਂ ਪਉੜੀ ਤੋਂ ਪਹਿਲਾਂ ਆਉਂਦੇ ਗੁਰੂ ਅਮਰਦਾਸ ਸਾਹਿਬ ਦੇ ਪਹਿਲੇ ਸਲੋਕ ਦੀ ਚੌਥੀ ਤੁੱਕ ਹੈ ਅਤੇ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੫੯੪ ਉਪਰ ਹੈ।

(੧) ਮੂਸਨ ਮਗਨ ਮਰੰਮ ਸਿਉ ਖੰਡ ਖੰਡ ਕਰਿ ਹਾਰ॥

– ਚਉ **੫**, ੧੦ : ੨ – ੧੩੬੪

(੨) ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਧਰੇ॥

– ਸਲੋ **ਫਰ**, ੧੨੪ : ੧ – ੧੩੮੪

ਭਾਵ ਹੈ : ਤੁੱਕ (੧) ਗੁਰੂ ਅਰਜਨ ਸਾਹਿਬ ਦੇ ੧੦ਵੇਂ ਚਉਬੋਲੇ ਦੀ ਦੂਜੀ ਤੁੱਕ ਹੈ ਅਤੇ ਦੂਜੀ (੨) ਸੇਖ ਫਰੀਦ ਜੀ ਦੇ ੧੨੪ਵੇਂ ਸਲੋਕ ਦੀ ਪਹਿਲੀ ਤੁੱਕ ਹੈ ਜੋ ਕ੍ਰਮਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੩੬੪ ਅਤੇ ੧੩੮੪ ਉਪਰ ਹਨ।

(੧) ਗੁਰ ਪ੍ਰਸਾਦਿ ਹਰਿ ਗੁਣ ਸਦ ਗਾਵਉ॥

– ਸਵ **੪**, **ਕਲ** ੧ : ੨ – ੧੩੯੬

ਭਾਵ ਹੈ : ਇਹ ਤੁੱਕ ਸਵੱਯੈ ਮ : **੪**, ਵਿਚ ਭਟ 'ਕਲਸਹਾਰ' ਦੇ ਪਹਿਲੇ ਸਵਯੇ ਦੀ ਦੂਜੀ ਤੁੱਕ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੩੯੬ ਉਪਰ ਹੈ।

## ਸੰਖੇਪ ਚਿੰਨ੍ਹਾਂ ਦੀ ਸੂਚੀ

ਤੁੱਕ-ਤਤਕਰੇ ਵਿਚ ਵਰਤੇ ਸੰਖੇਪ-ਚਿੰਨ ਇਸ ਪ੍ਰਕਾਰ ਹਨ :

ਸਾਰ – ਰਾਗ ਸਾਰੰਗ
ਸੋਰ – ਰਾਗ ਸੋਰਠਿ
ਕਲਿ – ਰਾਗ ਕਲਿਆਣ
ਕਾਨ – ਰਾਗ ਕਾਨੜਾ
ਕੇਦਾ – ਰਾਗ ਕੇਦਾਰਾ
ਗਉ – ਰਾਗ ਗਉੜੀ
ਗੂਜ – ਰਾਗ ਗੂਜਰੀ
ਜੈਜਾ – ਰਾਗ ਜੈਜਾਵੰਤੀ
ਜੈਤ – ਰਾਗ ਜੈਤਸਰੀ
ਤਿਲੰ – ਰਾਗ ਤਿਲੰਗ
ਤੁਖਾ – ਰਾਗ ਤੁਖਾਰੀ
ਦੇਵ – ਰਾਗ ਦੇਵਗੰਧਾਰੀ
ਧਨਾ – ਰਾਗ ਧਨਾਸਰੀ
ਨਟ – ਰਾਗ ਨਟ ਨਰਾਇਨ
ਪ੍ਰਭਾ – ਰਾਗ ਪ੍ਰਭਾਤੀ
ਬਸੰ – ਰਾਗ ਬਸੰਤ
ਬਿਹਾ – ਰਾਗ ਬਿਹਾਗੜਾ
ਬਿਲਾ – ਰਾਗ ਬਿਲਾਵਲ
ਬੈਰਾ – ਰਾਗ ਬੈਰਾੜੀ
ਭੈਰ – ਰਾਗ ਭੈਰਉ
ਮਲਾ – ਰਾਗ ਮਲਾਰ
ਮਾਲੀ – ਰਾਗ ਮਾਲੀ ਗਉੜਾ
ਰਾਮ – ਰਾਗ ਰਾਮਕਲੀ
ਵਡ – ਰਾਗ ਵਡਹੰਸ

### (੨) ਕਰਤਾ ਸੂਚਕ ਅੰਕ -ਚਿੰਨ੍ਹ ਤੇ ਸੰਖੇਪ – ਚਿੰਨ੍ਹ

(ਅੰਕ ਕ੍ਰਮ ਅਥਵਾ ਅੱਖਰ – ਕ੍ਰਮ ਅਨੁਸਾਰ)

**(ੳ) ਗੁਰੂ ਸਾਹਿਬ**

੧. ਗੁਰੂ ਨਾਨਕ ਦੇਵ
੨. ਗੁਰੂ ਅੰਗਦ ਦੇਵ
੩. ਗੁਰੂ ਅਮਰ ਦਾਸ
੪. ਗੁਰੂ ਰਾਮਦਾਸ
੫. ਗੁਰੂ ਅਰਜਨ ਦੇਵ
੯. ਗੁਰੂ ਤੇਗ਼ ਬਹਾਦਰ

**(ਅ) ਭਗਤ ਜਨ**

ਸਧ – ਭਗਤ ਸਧਨਾ ਜੀ
ਸੁੰਦ – ਬਾਬਾ ਸੁੰਦਰ ਜੀ
ਸੂਰ – ਭਗਤ ਸੂਰਦਾਸ ਜੀ
ਸੈਣ – ਭਗਤ ਸੈਣ ਜੀ
ਕਬ – ਭਗਤ ਕਬੀਰ ਜੀ
ਜੈਦੇ – ਭਗਤ ਜੈਦੇਵ ਜੀ
ਤ੍ਰਿਲੋ – ਭਗਤ ਤ੍ਰਿਲੋਚਨ ਜੀ
ਧੰਨਾ – ਭਗਤ ਧੰਨਾ ਜੀ
ਨਾਮ – ਭਗਤ ਨਾਮਦੇਵ ਜੀ
ਪਰ – ਭਗਤ ਪਰਮਾਨੰਦ ਜੀ
ਪੀਪਾ – ਭਗਤ ਪੀਪਾ ਜੀ
ਫਰ – ਸ਼ੇਖ ਫਰੀਦ ਜੀ
ਬਸ – ਬਲਵੰਡ ਸਤਾ ਜੀ
ਬੇਣੀ – ਭਗਤ ਬੇਣੀ ਜੀ
ਭੀਖ – ਭਗਤ ਭੀਖਣ ਜੀ
ਮਰ – ਮਰਦਾਨਾ ਜੀ
ਰਵਿ – ਭਗਤ ਰਵਿਦਾਸ ਜੀ
ਰਾਮਾ – ਭਗਤ ਰਾਮਾਨੰਦ ਜੀ

**(ਣ) ਭੱਟ ਜਨ**

ਸਲ – ਸਲਯ
ਹਰਿ – ਹਰਿਬੰਸ
ਕਲ – ਕਲਸਹਾਰ
ਕੀਰ – ਕੀਰਤ
ਗਯੰ – ਗਯੰਦ
ਜਾਲ – ਜਾਲਪ
ਮਥੁ – ਮਥੁਰਾ

## (੩) ਬਾਣੀਆਂ ਦੇ ਨਾਵਾਂ ਤੇ ਕਾਵਿ ਰੂਪਾਂ ਦੇ ਸੰਖੇਪ-ਚਿੰਨ੍ਹ

### ਬਾਣੀ-ਨਾਮ ਸੰਖੇਪ-ਚਿੰਨ੍ਹ ਵੇਰਵਾ

(ਅੱਖਰ-ਕ੍ਰਮ ਅਨੁਸਾਰ)

ਓਅੰ – ਓਅੰਕਾਰ
ਅਨੰ – ਅਨੰਦ
ਅਲ – ਅਲਾਹਣੀਆਂ
ਸਸ – ਸਲੋਕ ਸਹਸਕ੍ਰਿਤੀ
ਸਿਗੋ – ਸਿਧ-ਗੋਸਟਿ
ਸੁਖ – ਸੁਖਮਨੀ
ਸੁਚ – ਸੁਚਜੀ
ਸੋਹ – ਸੋਹਲਾ
ਸੋਦ – ਸੋਦਰ
ਸੋਪੁ – ਸੋ ਪੁਰਖ
ਕਰ – ਕਰਹਲੇ
ਕੁਚ – ਕੁਚਜੀ
ਚਉ – ਚਉਬੋਲੇ
ਡ – ਡਖਣਾ
ਦਿਨ – ਦਿਨ ਰੈਣਿ
ਪਹ –ਪਹਿਰੇ
ਫੁਨ – ਫੁਨਹੇ
ਬਾਅ – ਬਾਵਨ ਅਖਰੀ
ਬਾਰਾ – ਬਾਰਾਮਾਹਾ
ਬਿਰ – ਬਿਰਹੜੇ
ਮੁੰਦਾ – ਮੁੰਦਾਵਣੀ
ਰਾਗ – ਰਾਗਮਾਲਾ
ਵਣ – ਵਣਜਾਰਾ
ਵਾ – ਸਤਵਾਰ

### (ਕਾਵਿ – ਰੂਪ ਸੰਖੇਪ ਚਿੰਨ੍ਹ ਵੇਰਵਾ)

ਅਸ – ਅਸਟਪਦੀ
ਸ – ਸਲੋਕ
ਸਲੋ – ਸਲੋਕ ਵਾਰਾਂ ਤੋਂ ਵਧੀਕ
ਸਮੁ – ਸਵੱਯੈ ਮੁਖਬਾਕ
ਸਵ – ਸਵੱਯੈ
ਸੋਲਾ – ਸੋਲਹਾ

### ਹੋਰ

ਅ – ਅਰਬੀ
ਫਾ – ਫਾਰਸੀ

# ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ ਵਲੋਂ ਧੰਨਵਾਦ

ਪ੍ਰੋਫੈਸਰ ਸਾਹਿਬ ਸਿੰਘ ਜੀ ੨੦ਵੀਂ ਸਦੀ ਦੇ ਮੁੱਢਲੇ ਅੱਧ ਵਿਚ ਸਿਰਕੱਢ ਸਿੱਖ ਸ਼ਖ਼ਸੀਅਤ ਹੋ ਚੁੱਕੇ ਹਨ। ਉਨ੍ਹਾਂ ਨੇ ਉਮਰ ਭਰ ਇੱਕ ਲਗਨ, ਸਿਰੜ ਤੇ ਸਿਦਕ ਨਾਲ ਗੁਰਬਾਣੀ ਦੀ ਖੋਜ, ਪ੍ਰਚਾਰ ਤੇ ਪਰਸਾਰ ਦਾ ਕੰਮ ਕੀਤਾ। ਉਹਨਾਂ ਦੀ ਯਾਦ ਨੂੰ ਸਮਰਪਿਤ ਅਤੇ ਉਹਨਾਂ ਵਲੋਂ ਛੋਹੇ ਗਏ ਗੁਰਮਤਿ ਦੇ ਅਧਿਐਨ ਲਈ ਸ੍ਰੋਤ-ਸਾਹਿਤ ਦੀ ਤਿਆਰੀ ਲਈ, ੧੯੯੩ ਵਿਚ ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ ਦੀ ਸਥਾਪਨਾ ਉਨ੍ਹਾਂ ਦੇ ਵਿਦਿਆਰਥੀਆਂ ਤੇ ਪ੍ਰਸੰਸਕਾਂ ਵੱਲੋਂ ਕੀਤੀ ਗਈ ਸੀ।

**ਪ੍ਰੋ. ਸਾਹਿਬ ਸਿੰਘ ਗੁਰਮਤਿ** ਟਰੱਸਟ ਵਲੋਂ ਡਾ. ਕੁਲਬੀਰ ਸਿੰਘ ਥਿੰਦ ਐਮ. ਡੀ., ਅਮਰੀਕਾ ਦੇ ਸਹਿਯੋਗ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਤੁਕ-ਤਤਕਰੇ ਅਥਵਾ 'ਹਉਮੈ' ਅਤੇ 'ਨਦਰਿ' ਦਾ ਗੁਰਮਤਿ ਪਰਿਪੇਖ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਪ੍ਰਸ਼ਨ-ਉਤਰਾਂ ਦਾ ਕੋਸ਼ ਪੁਸਤਕਾਂ ਦੀ ਸੀ.ਡੀ. ਰੋਮ ਵੀ ਤਿਆਰ ਕੀਤੀ ਜਾ ਚੁੱਕੀ ਹੈ। ਟਰੱਸਟ ਨੂੰ ਡਾ. ਥਿੰਦ ਦੇ ਸਹਿਯੋਗ ਉਤੇ ਮਾਣ ਹੈ। ਅਸੀਂ ਕਰਤਗ ਹਾਂ ਡਾ. (ਭਾਈ) ਹਰਬੰਸ ਲਾਲ ਜੀ ਦੇ ਜਿਨ੍ਹਾਂ ਸਾਨੂੰ ਆਪਣੇ ਇਸ ਕਾਰਜ ਨੂੰ ਜਾਰੀ ਰੱਖਣ ਲਈ ਇਕ ਖੋਜ ਸਹਾਇਕ ਦੀ ਦੋ ਸਾਲ ਲਈ ਸਹਾਇਤਾ ਕੀਤੀ।

ਡਾ. ਗੁਰਪਾਲ ਸਿੰਘ ਭੁੱਲਰ ਤੇ ਡਾ. ਰਵਿੰਦਰ ਸਿੰਘ ਕੋਹਲੀ ਚੈਸਟਰ, (ਅਮਰੀਕਾ) ਜੀ ਦਾ ਪਿਛਲੇ ਚਾਰ ਸਾਲਾਂ ਤੋਂ ਸਾਨੂੰ ਭਰਪੂਰ ਸਹਿਯੋਗ ਪ੍ਰਾਪਤ ਹੈ। ਆਪ ਟਰੱਸਟ ਨੂੰ ਇਕ ਖੋਜ ਸਹਾਇਕ ਤੇ ਹਰ ਸਾਲ ਲਈ ਇਕ ਦੋ ਪੁਸਤਕਾਂ ਦੀ ਛਪਾਈ ਲਈ ਰਜਵੀਂ ਸਹਾਇਤਾ ਦੇ ਰਹੇ ਹਨ। ਟਰੱਸਟ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹੱਥ-ਲਿਖਤੀ ਸਰੂਪਾਂ ਨੂੰ ਡਿਜ਼ੀਟਾਇਜ਼ ਕਰਕੇ ਸੀ. ਡੀ. ਰੋਮਾਂ ਵਿਚ ਲਿਆਉਣ ਦੇ ਪ੍ਰਾਜੈਕਟ ਲਈ ਇਨ੍ਹਾਂ ਨੇ ਢੇਰ ਸਾਰੀ ਮਾਇਆ ਤੇ ਸੋਨੀ ਦਾ ਇਕ 5 ਮੈਗਾਪਿਕਸਲ ਦਾ ਕੈਮਰਾ ਵੀ ਟਰੱਸਟ ਨੂੰ ਅਮਰੀਕਾ ਤੋਂ ਭੇਜਿਆ ਹੈ। ਇਸੇ ਪ੍ਰਾਜੈਕਟ ਲਈ ਸਾਨੂੰ ਬੈਂਕ ਆਫ਼ ਪੰਜਾਬ ਤੋਂ ਲੈਪਟਾਪ ਦਿਤਾ ਗਿਆ ਹੈ। ਟਰੱਸਟ ਇਨ੍ਹਾਂ ਸਭ ਦਾ ਹਾਰਦਿਕ ਤੌਰ ਤੇ ਰਿਣੀ ਹੈ। ਹੁਣ ਤਕ ਇਸ ਪ੍ਰਾਜੈਕਟ ਅਧੀਨ ਅਸੀਂ ਵਿਭਿੰਨ ਥਾਵਾਂ ਤੋਂ 100 ਤੋਂ ਵੱਧ ਦੁਰਲਭ ਹੱਥ-ਲਿਖਤੀ ਸਰੂਪਾਂ ਨੂੰ ਕੰਪਿਊਟਰ ਵਿਚ ਲਿਆ ਚੁਕੇ ਹਾਂ। ਇਨ੍ਹਾਂ ਵਿਚ 8 ਸਰੂਪ 1642 ਈਸਵੀ ਤੋਂ 1700 ਈਸਵੀ ਤਕ ਦੇ ਮਿਤੀਬਧ ਹਨ। ਇਨ੍ਹਾਂ ਵਿਚੋਂ 10 ਸਰੂਪਾਂ ਦੀਆਂ ਪ੍ਰੋਗਰਾਮਡ ਸੀ.ਡੀਜ਼, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ 400 ਸਾਲਾ ਪ੍ਰਕਾਸ਼ ਪੁਰਬ ਦੇ ਅਵਸਰ ਤੇ 22 ਅਗਸਤ, 2004 ਨੂੰ ਪੰਥ ਨੂੰ ਭੇਟਾ ਕੀਤੀਆਂ ਜਾ ਚੁਕੀਆਂ ਹਨ।

ਖੋਜ ਲਈ ਮੁੱਢਲੇ ਸੰਦ ਤਿਆਰ ਕਰਨ ਵਾਲੇ ਸ਼ੌਦਾਈਆਂ ਦਾ ਇਹ ਕਾਫਲਾ ਵਧੀ ਜਾ ਰਿਹਾ ਹੈ। ਟਰੱਸਟ ਨੂੰ ਡਾ. ਗੁਰਮੁਖ ਸਿੰਘ, ਡਾ. ਬਲਜਿੰਦਰ ਕੌਰ ਜੋਸ਼ੀ, ਸ. ਅਤਿੰਦਰਪਾਲ ਸਿੰਘ, ਡਾ. ਬ੍ਰਿਜਿੰਦਰ ਕੌਰ (ਪਟਿਆਲਾ), ਸ. ਹਰਿਬੰਸ ਸਿੰਘ (ਜੰਮੂ), ਡਾ. ਜਸਬੀਰ ਕੌਰ (ਹੁਸ਼ਿਆਰਪੁਰ), ਪ੍ਰੋ. ਗੁਰਬੀਰ ਸਿੰਘ (ਸੰਗਰੂਰ), ਪ੍ਰੋ. ਅਮਰ ਸਿੰਘ (ਪਟਿਆਲਾ), ਪ੍ਰੋ. ਗੁਰਮੇਲ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਦਾ ਭਰਵਾਂ ਸਹਿਯੋਗ ਪ੍ਰਾਪਤ ਹੈ, ਜੋ ਆਪੋ-ਆਪਣੀਆਂ ਥਾਵਾਂ ਉਤੇ ਆਪਣੇ ਉਪਜੀਵਕਾ ਦੇ ਸਾਧਨਾਂ ਵਿਚ ਲਗੇ, ਸਾਡੇ ਨਾਲ ਇਸ ਕਾਰਜ ਵਿਚ ਪੂਰਾ-ਪੂਰਾ ਸਾਥ ਦੇ ਰਹੇ ਹਨ। ਸਤਿਗੁਰੂ ਬਖਸ਼ਿਸ਼ ਕਰਨ ਸਾਡਾ ਇਹ ਕਾਫਲਾ ਵਧੀ ਜਾਵੇ ਤੇ ਸਤਿਗੁਰੂ ਜੀ ਦੀ ਓਟ ਲੈ ਕੇ ਟਰੱਸਟ ਜਿਸ ਸੁਪਨੇ ਨੂੰ ਲੈ ਕੇ ਸਥਾਪਿਤ ਕੀਤਾ ਗਿਆ ਸੀ, ਉਸ ਨੂੰ ਸਾਕਾਰ ਕਰ ਸਕੇ।

ਟਰੱਸਟ ਵਲੋਂ ਕੀਤੇ ਜਾ ਰਹੇ ਕੰਮ ਦੀ ਛਪਾਈ ਲਈ ਕਲਗੀਧਰ ਟਰਸਟ, ਬੜੂ ਸਾਹਿਬ ਤੇ ਹੋਰ ਗੁਰਮੁਖਾਂ ਵਲੋਂ ਮਿਲ ਰਹੇ ਸਹਿਯੋਗ ਦਾ ਟਰਸਟ ਨੂੰ ਮਾਣ ਹੈ।

ਪਟਿਆਲਾ — ਗੁਰਚਰਨ ਸਿੰਘ

10 ਫਰਵਰੀ, 2006 — ਸਕੱਤਰ

# ਸ੍ਰੀ ਗੁਰੂ ਗ੍ਰੰਥ ਸਾਹਿਬ
# ਵਿਚਲੇ
# ਫ਼ਾਰਸੀ-ਅਰਬੀ ਮੂਲਕ ਸ਼ਬਦਾਂ ਦਾ
# ਕੋਸ਼

ਵਿਸ਼ੇਸ਼ ਧੰਨਵਾਦ ਦੇ ਪਾਤਰ

**ਗਿਆਨੀ ਨਿਰੰਜਨ ਸਿੰਘ ਜੀ ਬੈਹਣੀਵਾਲ**

**ਸ. ਜਰਨੈਲ ਸਿੰਘ ਜੀ ਚਾਹਲ**

*ਆਈ. ਪੀ. ਐਸ. (ਰਿਟਾ.)*

# ਉ

ਉਸਤਾਦੁ-(ਫ਼ਾ. استاد ਉਸਤਾਦ) ਅਧਿਆਪਕ, ਗੁਰੂ

*ਭਉਰੁ ਉਸਤਾਦੁ ਨਿਤ ਭਾਖਿਆ ਬੋਲੇ ਕਿਉ ਬੂਝੈ ਜਾ ਨਹ ਬੁਝਾਈ॥*

- ਸਿਰੀ ੧, ੨੭, ੨ : ੧ ; ੨ (24)

ਉਗਾਹੀ-(ਫ਼ਾ. گواہی ਗਵਾਹੀ) ਸ਼ਹਾਦਤ, ਸਾਖੀ, ਗੁਆਹੀ

*ਲੈ ਕੈ ਵਢੀ ਦੇਨਿ ਉਗਾਹੀ ਦੁਰਮਤਿ ਕਾ ਗਲਿ ਫਾਹਾ ਹੇ॥*

- ਮਾਰੂ ੧, ਸੋਲਾ ੧੨, ੩ : ੩ (1032)

ਉਜੂ-(ਅ. وضو ਵਜ਼ੂ) ਸ਼ਰਈ ਹੁਕਮ ਅਨੁਸਾਰ, ਨਮਾਜ਼ ਤੋਂ ਪਹਿਲਾਂ ਹੱਥ -ਮੂੰਹ ਧੋਣਾ

*ਕਿਆ ਉਜੂ ਪਾਕੁ ਕੀਆ ਮੁਹੁ ਧੋਇਆ ਕਿਆ ਮਸੀਤਿ ਸਿਰੁ ਲਾਇਆ॥*

- ਪ੍ਰਭਾ ਕਬ, ੪, ੩ : ੧ (1350)

ਉਮਤਿ-(ਅ. اُمّت ਉਮਤ) ਪੈਰੋਕਾਰ, ਸਿੱਖ, ਸੇਵਕ

*ਦਰੁ ਸੇਵੇ ਉਮਤਿ ਖੜੀ ਮਸਕਲੈ ਹੋਇ ਜੰਗਾਲੀ॥*

- ਰਾਮ ਬਸ, ਵਾਰ ੩ : ੬ (967)

ਉਮਰ-(ਅ. عُمر ਉਮਰ) ਆਯੂ

*ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ॥*

- ਰਾਮ ੫, ਵਾਰ ੨੧ਸ, ੫, ੨ : ੧ (966)

ਉਮਰਾਉ-(ਅ. اُمرا ਉਮਰਾ) ਅਮੀਰ,ਮਾਲਦਾਰ, ਰਾਜ-ਪ੍ਰਬੰਧ ਦੇ ਉੱਚ ਅਧਿਕਾਰੀ

*ਪਾਤਿਸਾਹ ਸਾਹ ਉਮਰਾਉ ਪਤੀਆਏ॥*

- ਗੋਂਡ ੫, ਅਸ ੧, ੨ : ੧ (869)

ਉਮਰਾਵ-(ਅ. اُمرا ਉਮਰਾ) ਅਮੀਰ, ਵੇਖੋ 'ਉਮਰਾਓ'

*ਬਾਦਿਸਾਹ ਸਾਹ ਉਮਰਾਵ ਖਾਨ ਢਾਹਿ ਡੇਰੇ ਜਾਸੀ॥*

- ਮਾਰੂ ੫, ਵਾਰ ੧੭ : ੨ (1100)

ਉਮਰਾਵਹੁ- ਵੇਖੋ 'ਉਮਰਾਵ', ਅਮੀਰ

*ਉਮਰਾਵਹੁ ਆਗੈ ਝੇਰਾ॥ ਮਿਲਿ ਰਾਜਨ ਰਾਮ ਨਿਬੇਰਾ॥*

- ਸੋਰ ੫, ੫੧, ੧ : ੩ (621)

ਉਮਰੇ-ਵੇਖੋ 'ਉਮਰਾਉ', ਅਮੀਰ, ਰਾਜ-ਪ੍ਰਬੰਧ ਦੇ ਉੱਚ ਅਧਿਕਾਰੀ

*ਮਿਥਿਆ ਰਾਜ ਜੋਬਨ ਅਰੁ ਉਮਰੇ ਮੀਰ ਮਲਕ ਅਰੁ ਖਾਨ॥*

- ਸਾਰ ੫, ੫੮, ੧ : ੧ (1215)

ਓਗਾਹਾ-(ਫ਼ਾ. گواہ ਗੁਵਾਹ) ਸ਼ਹਾਦਤ ਦੇਣ ਵਾਲਾ, ਗੁਆਹੀ ਦੇਣ ਵਾਲਾ, ਸਾਖੀ

*ਅਮਲ ਜਿ ਕੀਤਿਆ ਦੁਨੀ ਵਿਚਿ ਸੇ ਦਰਗਹ ਓਗਾਹਾ॥*

- ਸਲੋ ਫਰ, ੯੮ : ੪ (1383)

ਓਤਾਕੁ-(ਫ਼ਾ. اوطاق ਓਤ਼ਾਕ਼ ) ਹੁਜਰਾ, ਘਰ ਵਿਚ ਮਰਦਾਂ ਦੇ ਬੈਠਣ ਦਾ ਕਮਰਾ, ਬੈਠਕ, ਟਿਕਾਣਾ, ਨਿਵਾਸ

*ਤਿਤੁ ਤਨਿ ਮੈਲੁ ਨ ਲਗਈ ਸਚ ਘਰਿ ਜਿਸੁ ਓਤਾਕੁ॥*

- ਸਿਰੀ ੧, ਅਸ ੩, ੫ : ੨ (55)

ਓਮੀ }-(ਅ. اُمّی ਉੱਮੀ) ਅਨਪੜ੍ਹ,
ਓਮੀਆ }- ਅਸਿਖਸ਼ਤ,ਉਮ(ਮਾਂ) ਤੋਂ ਜਿਹਾ ਜਨਮਿਆ ਸੀ ਉਹੋ ਜਿਹਾ ਹੀ

*ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ॥*

- ਆਸਾ ੧, ਵਾਰ ੧੨ : ੧ (469)

*ਪੜਿਆ ਅਤੈ ਓਮੀਅ ਵੀਚਾਰੁ ਅਗੈ ਵੀਚਾਰੀਐ॥*

- ਆਸਾ ੧, ਵਾਰ ੧੨ : ੪ (469)

# ਅ

ਅਉਤਾਕੁ-ਵੇਖੋ 'ਓਤਾਕੁ',ਬੈਠਕ,ਮਹਿਰਾਬਦਾਰ, ਹੁਜ਼ਰਾ

*ਇਹੁ ਕਿਥੈ ਘਰੁ ਅਉਤਾਕੁ ਮਹਲ ਨ ਪਾਈਐ॥*

- ਸੂਹੀ ੧, ਅਸ ੪, ੪ : ੨ (752)

ਅਉਰਤ-(ਫ਼ਾ. عورت ਔਰਤ), ਜਨਾਨੀ, ਨਾਰੀ, ਤ੍ਰੀਮਤ, ਇਸਤ੍ਰੀ

*ਏਤੇ ਅਉਰਤ ਮਰਦਾ ਸਾਜੇ ਏ ਸਭ ਰੂਪ ਤੁਮ੍ਾਰੇ॥*

- ਪ੍ਰਭਾ ਕਬ, ੨, ੫ : ੧ (1349)

ਅਉਰਾਤ-ਵੇਖੋ 'ਅਉਰਤ', ਅਉਰਤ ਦਾ ਬਹੁਵਚਨ, ਨਾਰੀਆਂ, ਜਨਾਨੀਆਂ, ਇਸਤ੍ਰੀਆਂ, ਤ੍ਰੀਮਤਾਂ (ਭਾਵ ਇੰਦ੍ਰੀਆਂ)

*ਦਸ ਅਉਰਾਤ ਰਖਹੁ ਬਦਰਾਹੀ॥*

- ਮਾਰੂ ੫, ਸੋਲਾ ੧੨, ੪ :੨ (1083)

ਅਉਲ-(ਅ. اولیا ਔਲਯਾ) ਵਲੀ ਦਾ ਬਹੁਵਚਨ, ਪੈਗੰਬਰ, ਮਦਦਗਾਰ

*ਅਵਲਿ ਅਉਲ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ॥*

- ਮਾਝ ੧, ਵਾਰ ੮ਸ, ੧, ੧ : ੨ (141)

ਅਉਲੀਏ-ਵੇਖੋ 'ਅਉਲ', ਅਉਲ ਦਾ ਪੰਜਾਬੀ ਵਿਚ ਬਣਾਇਆ ਬਹੁਵਚਨ, ਬਹੁਤ ਸਾਰੇ ਸੰਤ, ਪੈਗੰਬਰ, ਮਦਦਗਾਰ

*ਪੀਰ ਪੈਕਾਬਰ ਅਉਲੀਏ ਕੋ ਥਿਰੁ ਨ ਰਹਾਸੀ॥*

- ਮਾਰੂ ੫, ਵਾਰ ੧੭ : ੫ (1100)

ਅਸਤਿ-(ਫ਼ਾ. است ਅਸਤ) ਹੈ, ਮੌਜੂਦ ਹੈ

*ਅਸਤਿ ਏਕ ਦਿਗਰਿ ਕੁਈ॥*

- ਮਾਰੂ ੧, ਵਾਰ ੧੩ਸ, ੧, ੨ : ੩ (143)

ਅਸਨਾਈ-(ਅ. ثنا ਸਨਾ)ਸਿਫਤ,ਵਡਿਆਈ, ਉਸਤਤ (ਦਰਪਣ)

*ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ॥*

- ਬਿਲਾ ੧, ੧, ੨ : ੧ (795)

ਅਸਨਾਈ-( ਫ਼. آشنائی ਆਸ਼ਨਾਈ) ਸਿਫਤ, ਉਸਤਤ

*ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ ॥*

- ਬਿਲਾ ੧, ੧, ੨:੧ (795)

('ਦਰਪਨ' ਇਸ ਦੇ ਅਰਥ 'ਵਡਿਆਈ' ਦੇ ਕਰਦਾ ਹੈ ਤੇ ਇਸ ਦਾ ਮੂਲ-ਅਰਥ 'ਸਨਾ' (ਫਾ. ثنا ਸਨਾ ਵਡਿਆਈ ਸਿਫਤ ਮੰਨਦਾ ਹੈ)

ਅਸਨਾਹਾ-(ਫ਼ਾ. آشنا ਆਸ਼ਨਾ) ਵਾਕਫ਼, ਜਾਣਕਾਰ

*ਗੁਰ ਕਿਰਪਾ ਤੇ ਮੋਹਿ ਅਸਨਾਹਾ॥*

- ਗਉ ੫, ੧੦੯, ੨ : ੨ (187)

ਅਸਮਾਨ-(ਫ਼ਾ. آسمان ਆਸਮਾਨ) ਆਕਾਸ਼, ਅੰਬਰ

*ਕਹੁ ਕਬੀਰ ਖੋਜਉ ਅਸਮਾਨ॥*

- ਗਉ ਕਬ, ੩੪, ੨ : ੧ (330)

ਅਸਮਾਨਿ-ਵੇਖੋ 'ਅਸਮਾਨ', ਆਕਾਸ਼ ਵਿਚ

*ਜੋ ਅਸਮਾਨਿ ਨ ਮਾਵਨ ਤਿਨ ਨਕਿ ਨਥਾ ਪਾਇ॥*

- ਸੋਰ ੧, ੧, ੩ : ੨ (595)

ਅਸਮਾਨੀ-ਵੇਖੋ ਅਸਮਾਨ, ਅਸਮਾਨ ਦਾ ਬਹੁ- ਵਚਨ

*ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ॥*

- ਸਿਰੀ ੧, ੨, ੩ : ੧ (14)

ਅਸਮਾਨੁ- ਵੇਖੋ 'ਅਸਮਾਨ', ਆਕਾਸ਼

*ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ॥*

- ਸਿਰੀ ੧, ਅਸ ੧੭, ੭ : ੨ (64)

ਅਸਲਿ (ਅ. اصل ਅਸਲ) ਸੁਧਾ, ਖਰਾ, ਸੱਚਾ, ਵਾਸਤਵ ਵਿਚ

*ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ॥*

- ਸਲੋ ੧, ੧੫ : ੬ (1411)

ਅਸਵਾਰ-(ਫ਼ਾ. اسوار ਅਸਵਾਰ) ਘੋੜੇ ਆਦਿ ਤੇ ਚੜ੍ਹਿਆ ਹੋਇਆ,ਸਵਾਰੀ ਕਰਨ ਵਾਲਾ, ਘੋੜ ਸਵਾਰ

*ਇਕਿ ਹੋਏ ਅਸਵਾਰ ਇਕਨਾ ਸਾਖਤੀ॥*

- ਮਾਝ ੧, ਵਾਰ ੧੦ : ੭ (142)

ਅਸਵਾਰਾ-ਵੇਖੋ 'ਅਸਵਾਰ', ਘੋੜ ਸਵਾਰ

*ਕਹਤ ਕਬੀਰ ਭਲੇ ਅਸਵਾਰਾ॥*

- ਗਉ ਕਬ, ੩੧, ੩ : ੧ (329)

ਅਸਵਾਰੀ-(ਫ਼ਾ. سواری ਸਵਾਰੀ) ਜਿਸ ਉਪਰ ਚੜ੍ਹਿਆ ਜਾਵੇ,ਸਵਾਰੀ

*ਅਸੁ ਪਵਨ ਹਸਤਿ ਅਸਵਾਰੀ॥*

- ਗਉ ੫, ੮੧, ੨ : ੧ (179)

ਅਸਵਾਰੁ-ਵੇਖੋ 'ਅਸਵਾਰ', ਸਵਾਰੀ ਕਰਨ ਵਾਲਾ, ਘੋੜੇ ਤੇ ਚੜ੍ਹਿਆ ਹੋਇਆ

*ਕਮਰਿ ਕਟਾਰਾ ਬੰਕੁੜਾ ਬੰਕੇ ਕਾ ਅਸਵਾਰੁ॥*

- ਰਾਮ ੩, ਵਾਰ ੧੯ਸ, ੧, ੩ : ੧ (956)

ਅਸੁਲੂ-ਵੇਖੋ 'ਅਸਲਿ' , ਵਾਸਤਵ ਵਿਚ, ਮੂਲ ਰੂਪ ਵਿਚ

*ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ॥*

- ਜਪੁ ੧, ੨੨ : ੩ (5)

ਅਹਵਾਲ-(ਅ਼. احوال ਅਹ਼ਵਾਲ), ਹਾਲ ਦਾ ਬਹੁਵਚਨ, ਹਾਲਤ, ਦਸ਼ਾ

*ਗਾਹੇ ਨ ਨੇਕੀ ਕਾਰ ਕਰਦਮ ਮਮ ਈ ਚਿਨੀ ਅਹਵਾਲ॥*

- ਤਿਲੰ ੧, ੧, ੩ : ੨ (721)

ਅਕਲ-(ਅ਼. عقل ਅ਼ਕ਼ਲ ), ਮਤ, ਬੁੱਧੀ, ਸਮਝ

*ਕਾਲੂਬਿ ਅਕਲ ਮਨ ਗੋਰ ਨ ਮਾਨੀ॥*

- ਮਲਾ ੧, ਵਾਰ ੨੭ਸ, ੧, ੨ : ੨ (1291)

ਅਕਲਿ-ਵੇਖੋ 'ਅਕਲ', ਬੁੱਧੀ

*ਗੁਰ ਪਰਸਾਦਿ ਅਕਲਿ ਭਈ ਅਵਰੈ ਨਾਤਰੁ ਥਾ ਬੇਗਾਨਾ॥*

- ਗਉ ਕਬ, ੪੭, ੧* : ੨ (333)

ਅਕਲੀ-ਵੇਖੋ 'ਅਕਲ', ਅਕਲ ਦੁਆਰਾ, ਬੁੱਧੀ ਦੁਆਰਾ, ਅਕਲ ਤੋਂ

*ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ॥*

- ਗਉ ੧, ਅਸ ੧੮, ੨ : ੧ (229)

ਅਗਦੁ-(ਅ਼. عقد ਅ਼ਕ਼ਦ ), ਇਕਰਾਰ, ਗੰਢ ਮਾਰਨੀ, ਵਿਆਹ, ਅਨੰਦ-ਕਾਰਜ,

*ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥*

- ਤਿਲੰ ੧, ੫, ੧ : ੪ (722)

ਅਜਬ-(ਅ਼. عجب ਅ਼ਜਬ) ਅਨੋਖਾ, ਵਚਿੱਤਰ

*ਅਜਬ ਕੰਮ ਕਰਤੇ ਹਰਿ ਕੇਰੇ॥*

- ਮਾਝ ੩, ਅਸ ੧੬, ੫ : ੧ (118)

ਅਜਬੁ-ਵੇਖੋ 'ਅਜਬ', ਅਜੂਬਾ, ਅਨੋਖੀ/ ਅਸਚਰਜ ਗਲ

*ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ॥*

- ਮਾਝ ੧, ਵਾਰ ੧੧ਸ, ੧, ੧ : ੪ (142)

ਅਜਰਾਈਲ-(ਅ. عزرائیل, ਅਜ਼ਰਾਇਯਲ), ਮੌਤ ਦਾ ਫਰਿਸ਼ਤਾ, ਜਮਰਾਜ

*ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ॥*

- ਤਿਲੰ ੧, ੧, ੧* : ੨ (721)

ਅਜਰਾਈਲਿ-ਵੇਖੋ 'ਅਜਰਾਈਲ', ਅਜਰਾਈਲ ਨੇ

*ਅਜਰਾਈਲਿ ਫੜੇ ਫੜਿ ਕੁਠੇ॥*

- ਮਾਰੂ ੫, ਅਸ ੮, ੨ : ੨ (1019)

ਅਜਰਾਈਲੁ-ਵੇਖੋ 'ਅਜਰਾਈਲ', ਮੌਤ ਦਾ ਫਰਿਸ਼ਤਾ

*ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥*

- ਗਉ ੪, ਵਾਰ ੨੨ : ੫ (315)

ਅਜਾਇ-(ਫ਼ਾ. ضائع ਜ਼ਾਇਅ) ਵਿਅਰਥ, ਅਜਾਈਂ, ਨਿਸਫਲ, ਫ਼ਜ਼ੂਲ

*ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡੁ ਅਜਾਇ॥*

- ਸਲੋ ਕਬ, ੧੦੧ : ੨ (1369)

ਅਜਾਈ-ਵੇਖੋ 'ਅਜਾਇ', ਵਿਅਰਥ, ਫ਼ਜ਼ੂਲ

*ਪਾਪ ਪੁੰਨ ਕੀ ਸਾਰ ਨ ਜਾਣ ਭੂਲਾ ਫਿਰੈ ਅਜਾਈ॥*

- ਪ੍ਰਭਾ ੧, ੯, ੧ : ੨ (1329)

ਅਜਾਏ-ਵੇਖੋ 'ਅਜਾਇ', ਵਿੱਅਰਥ, ਅਜਾਈਂ, ਫ਼ਜ਼ੂਲ

*ਜਾ ਦਿਨਿ ਬਿਸਰੈ ਪ੍ਰਾਨ ਸੁਖਦਾਤਾ ਸੋ ਦਿਨੁ ਜਾਤ ਅਜਾਏ॥*

- ਗਉ ੫, ੧੫੨*, ੧* : ੨ (212)

ਅਜਾਂਈ-ਵੇਖੋ 'ਅਜਾਇ', ਵਿੱਅਰਥ, ਫ਼ਜ਼ੂਲ

*ਤਿਸ ਕੀ ਘਾਲ ਅਜਾਂਈ ਜਾਇ॥*

- ਭੈਰ ਕਬ, ੧੨, ੧ : ੪ (1160)

ਅਤੀਮਾ-(ਅ. یتیم ਯਤੀਮ), ਯਤੀਮਾਂ ਵਾਂਗ, ਮਾਂ-ਪਿਓ ਵਿਹੂਣਿਆਂ ਵਾਂਗ

*ਜਾਇ ਸੁਤੇ ਜੀਰਾਣ ਮਹਿ ਥੀਏ ਅਤੀਮਾ ਗਡ॥*

- ਸਲੋ ਫਰ, ੪੫ : ੨ (1380)

ਅੰਦਰ-(ਫ਼ਾ. اندر ਅੰਦਰ, اندرون ਅੰਦਰੂਨ), ਵਿਚ, ਭੀਤਰ

*ਘਰ ਹੀ ਅੰਦਰ ਸਾਚਾ ਸੋਈ॥*

- ਮਾਰੂ ੩, ਸੋਲਾ ੧੬, ੧੦ : ੧ (1060)

ਅੰਦਰਿ-ਵੇਖੋ 'ਅੰਦਰ', ਭੀਤਰ

*ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ॥*

- ਸਿਰੀ ੧, ੨੫, ੨ : ੨ (23)

ਅੰਦਰੇ-ਵੇਖੋ 'ਅੰਦਰ', ਵਿਚ, ਭੀਤਰ

*ਆਪੇ ਸਭ ਘਟ ਅੰਦਰੇ ਆਪੇ ਹੀ ਬਾਹਰਿ॥*

- ਬਿਹਾ ੪, ਵਾਰ ੧੮ : ੧ (555)

ਅਦਲੀ- (ਅ. عدلی ਅ਼ਦਲੀ) ਨਿਆਂਕਾਰ,ਜੱਜ

ਮੁਨਸਫ਼, ਇਨਸਾਫ਼ ਕਰਨ ਵਾਲਾ *ਅਦਲੀ ਹੋਇ ਬੈਠਾ ਪ੍ਰਭੁ ਆਪਿ॥*
(ਭਾਵ ਧਰਮਰਾਜ)

- ਗਉ ੫, ੧੬੮, ੩ : ੨ (199)

ਅਦਲੁ- (ਅ. عدل ਅ਼ਦਲ), ਨਿਆਂ, ਇਨਸਾਫ਼

*ਤਸਕਰ ਮਾਰਿ ਵਸੀ ਪੰਚਾਇਣਿ ਅਦਲੁ ਕਰੇ ਵੀਚਾਰੇ॥*

- ਸੂਹੀ ੧,ਛੰਤ ੩, ੨:੫ (765)

ਅੰਦਾਜਾ-(ਫ਼ਾ. اندازه ਅੰਦਾਜ਼ਾ) ਅਨੁਮਾਨ, ਕਿਆਸ

*ਹਾਥੁ ਪਸਾਰਿ ਸਕੈ ਕੋ ਜਨ ਕਉ ਬੋਲਿ ਸਕੈ ਨ ਅੰਦਾਜਾ॥*

- ਬਿਲਾ ਕਬ, ੫, ੧ : ੨ (856)

ਅੰਦੇਸਰਾ-ਵੇਖੋ 'ਅੰਦੇਸਾ', ਡਰ, ਤੌਖਲਾ

*ਭਏ ਕ੍ਰਿਪਾਲ ਦਇਆਲ ਦੁਖ ਭੰਜਨ ਮੇਰਾ ਸਗਲ ਅੰਦੇਸਰਾ ਗਇਆ॥*

- ਦੇਵ ੫, ੨੪, ੧* : ੨ (533)

ਅੰਦੇਸਰੋ-ਵੇਖੋ 'ਅੰਦੇਸਾ', ਤੌਖਲਾ, ਡਰ

*ਜਿਨਾ ਬਾਤ ਕੋ ਬਹੁਤੁ ਅੰਦੇਸਰੋ ਤੇ ਮਿਟੇ ਸਭਿ ਗਇਆ॥*

- ਸੋਰ ੫, ੧੪, ੧ : ੧ (612)

ਅੰਦੇਸਾ-(ਫ਼ਾ. اندیشه ਅੰਦੇਸ਼ਹ), ਡਰ, ਫਿਕਰ, ਚਿੰਤਾ, ਤੌਖਲਾ

*ਤ੍ਰਿਬਿਧਿ ਕਰਮ ਕਮਾਈਅਹਿ ਆਸ ਅੰਦੇਸਾ ਹੋਇ॥*

- ਸਿਰੀ ੧, ੧੨, ੩ : ੧ (18)

ਅਦੇਸਾ-ਵੇਖੋ 'ਅੰਦੇਸਾ', ਡਰ, ਤੌਖਲਾ

*ਸੋ ਦਾਸੁ ਅਦੇਸਾ ਕਾਹੇ ਕਰੈ॥*

- ਰਾਮ ੫, ੫੩, ੨ : ੨ (899)

ਅੰਦੇਸਿਆ-ਵੇਖੋ 'ਅੰਦੇਸਾ', ਡਰ, ਤੌਖਲਾ

*ਮਿਟੇ ਅੰਦੇਸਿਆ ਹਾਂ॥*

- ਆਸਾ ੫, ੧੬੦, ੧ : ੫ (410)

ਅੰਦੇਸੇ-ਵੇਖੋ 'ਅੰਦੇਸਾ', ਡਰ, ਤੌਖਲੇ

*ਮਿਟੇ ਅੰਦੇਸੇ ਨਾਨਕ ਸੁਖੁ ਪਾਇਆ॥*

- ਗਉ ੫, ੧੩੦, ੪ : ੨ (192)

ਅੰਦੋਹੁ-(ਫ਼ਾ. اندوه ਅੰਦੋਹ) ਗ਼ਮ, ਫਿਕਰ, ਤਕਲੀਫ, ਦੁੱਖ, ਚਿੰਤਾ

*ਦੂਖੁ ਅੰਦੋਹੁ ਨਹੀ ਤਿਹਿ ਠਾਉ॥*

- ਗਉ ਰਵਿ, ੨, ੧ : ੨ (345)

ਅਪੁ – (ਸੰ. अप्), (ਫ਼ਾ. آب ਆਬ) ਪਾਣੀ, ਜਲ

*ਅਪੁ ਤੇਜੁ ਬਾਇ ਪ੍ਰਿਥਮੀ ਆਕਾਸਾ॥*

- ਗਉ ਕਬ, ੧੮, ੪:੧ (327)

ਅਫਜੂ-(ਫ਼ਾ. افزوں ਅਫ਼ਜ਼ੂ), ਬਾਕੀ ਰਹਿਣਵਾਲਾ, ਪਿੱਛੇ ਰਹਿੰਦਾ

*ਮੇ ਰਵਦਿ ਬਾਦਿਸਾਹਾ ਅਫਜੂ ਖੁਦਾਇ॥*

- ਮਾਝ ੧, ਵਾਰ ੧੩ਸ, ੧, ੧:੧ (143)

ਅਬਦਾਲਾ-(ਫ਼ਾ. ابدال ਅਬਦਾਲ), ਜੋ ਬਦਲ ਜਾਵੇ, ਅਸਥਿਰ, ਥਿਰ ਨਾ ਰਹਿਣ ਵਾਲਾ

*ਮਾਰਫਤਿ ਮਨੁ ਮਾਰਹੁ ਅਬਦਾਲਾ ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ॥*

- ਮਾਰੂ ੫, ਸੋਲ, ੧੨, ੩ : ੩ (1083)

(ਮੁਸਲਮਾਨੀ ਮਤਿ ਅਨੁਸਾਰ ਫ਼ਕੀਰਾਂ ਦੇ ਪੰਜ ਦਰਜਿਆਂ ਵਿਚੋਂ ਚੌਥਾ ਦਰਜਾ
ਇਹ ਦਰਜੇ ਹਨ : ਵਲੀ, ਗੌਂਸ, ਕੁਤਬ,ਅਬਦਾਲ ਅਤੇ ਕਲੰਦਰ)

ਅਬਦਾਲੀ -( ਫ਼ਾ ابدالی ਅਬਦਾਲੀ ) ਅਬਦਾਲੀ ਫ਼ਕੀਰਾਂ ਵਾਲਾ

*ਆਉ ਕਲੰਦਰ ਕੇਸਵਾ]*
*ਕਰਿ ਅਬਦਾਲੀ ਭੇਸਵਾ॥*

- ਭੈਰ ਨਾਮ, ੧, ੧*: ੧; ੨ (1167)

ਅਬੀਨਿਆ-{ਫ਼ਾ. بینا ਬੀਨਾ, (ਵੇਖਣ ਵਾਲਾ)نابینا ਨਾ ਬੀਨਾ} ਅੰਨ੍ਹੇ

*ਸਭ ਫੋਕਟ ਧਰਮ ਅਬੀਨਿਆ॥*
(ਭਾਵ ਅਗਿਆਨਤਾ ਵਾਲੇ)

- ਪ੍ਰਭਾ ਬੇਣੀ, ੧, ੫ : ੨ (1351)

ਅਬੇ-(ਅ. ابا ਅੱਬਾ), ਪਿਤਾ

*ਅੰਮ ਅਬੇ ਥਾਵਹੁ ਮਿਠੜਾ॥*

- ਸਿਰੀ ੫, ਅਸ ੨੯, ੧ : ੨ (73)

ਅੰਮ-(ਅ. اُمّ ਉੱਮ, اما ਅੰਮਾ) ਮਾਂ, ਮਾਤਾ

*ਅੰਮ ਅਬੇ ਥਾਵਹੁ ਮਿਠੜਾ॥*

- ਸਿਰੀ ੫, ਅਸ ੨੯, ੧ : ੨ (73)

ਅਮਰ ( ਫ਼ਾ امر ਅਮਰ ) ਹੁਕਮ, ਆਗਿਆ

*ਸਭਿ ਪਾਤਿਸਾਹੀਆ ਅਮਰ ਸਭਿ ਸਭਿ ਖੁਸੀਆ ਸਭਿ ਖਾਨ॥*

- ਸਾਰ ੪,ਵਾਰ ੯ਸ, ੧, ੨:੪ (1241)

(2) (ਅ. آمر ਆਮਰ) ਹਾਕਮ, ਬਾਦਸ਼ਾਹ

*ਅਸੰਖ ਅਮਰ ਕਰਿ ਜਾਹਿ ਜੋਰ॥*

- ਜਪੁ ੧, ੧੮ : ੩ (4)

ਅਮਰੁ-ਵੇਖੋ, 'ਅਮਰ', ਹੁਕਮ

*ਸਚੁ ਪਾਤਿਸਾਹੀ ਅਮਰੁ ਸਚੁ ਸਚੇ ਸਚਾ ਥਾਨੁ॥*

- ਸਿਰੀ ੫, ੮੬, ੪ : ੧ (48)

ਅਮਰੈ- ਵੇਖੋ 'ਅਮਰ', ਹੁਕਮ ਦੇ

*ਬਿਨੁ ਅਮਰੈ ਕੈਸੇ ਰਾਜ ਮੰਡਿਤ॥*

- ਭੈਰ ੫, ੧੯, ੩ : ੨ (1140)

ਅਮਲ-(1) (ਅ. عمل ਅਮਲ) ਕੰਮ, ਕਾਜ, ਕਰਨੀ

*ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ॥* (ਕਰਤੂਤ)

- ਮਾਝ ੧, ਵਾਰ ੬ਸ, ੧, ੧ : ੪ (140)

(2) (ਫ਼ਾ. مل ਮੁਲ) ਨਸ਼ਾ, ਸ਼ਰਾਬ

*ਜਨ ਨਾਨਕ ਹਰਿ ਅਮਲ ਹਰਿ ਲਾਏ ਹਰਿ ਮੇਲਹੁ ਅਨਦ ਭਲੇ॥*

- ਨਟ ੪, ੨, ੪ : ੨ (976)

ਅਮਲਨ-ਵੇਖੋ 'ਅਮਲ' (2), ਨਸ਼ਿਆਂ

*ਅਮਲਨ ਸਿਉ ਅਮਲੀ ਲਪਟਾਇਓ ਭ੍ਰਮਨ ਭ੍ਰਮਿ ਪਿਆਰੀ॥*

- ਸੋਰ ੫, ੧੬, ੨ :੧ (613)

ਅਮਲਿ-ਵੇਖੋ ਅਮਲ (2), ਨਸ਼ੇ ਨਾਲ, ਨਸ਼ੇ ਵਿਚ

*ਬਿਨੁ ਨਾਵੈ ਮਰਿ ਜਾਈਐ ਮੇਰੇ ਠਾਕੁਰ ਜਿਉ ਅਮਲੀ ਅਮਲਿ ਲੁਭਾਨਾ॥*

- ਜੈਤ ੪, ੩, ੨ : ੨ (697)

ਅਮਲੀ-ਵੇਖੋ 'ਅਮਲ' (2), ਨਸ਼ਾ/ਕੰਮ ਕਰਨ ਵਾਲਾ

*ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ॥*

- ਆਸਾ ੫, ੧੧੪, ੪ : ੨ (399)

ਅਮਲੁ-(1) ਵੇਖੋ 'ਅਮਲ' (1), ਕੰਮ

*ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ ਸਚ ਕੀ ਆਬ ਨਿਤ ਦੇਹਿ ਪਾਣੀ॥*

- ਸਿਰੀ ੧, ੨੭, ੧ :੧ (24)

(2) ਵੇਖੋ 'ਅਮਲ' (2), ਨਸ਼ਾ

*ਅਮਲੀ ਜੀਵੈ ਅਮਲੁ ਖਾਇ॥*

- ਬਸੰ ੫, ੨, ੧ : ੩(1180)

ਅਮਲੈ-ਵੇਖੋ 'ਅਮਲ' (2), ਨਸ਼ੇ ਦੇ, ਨਸ਼ੇ ਤੋਂ

*ਜਿਉ ਬਿਨੁ ਅਮਲੈ ਅਮਲੀ ਮਰਿ ਜਾਈਹੈ ਤਿਉ ਹਰਿ ਬਿਨੁ ਹਮ ਮਰਿ ਜਾਤੀ॥*

- ਧਨਾ ੪, ੫, ੧* : ੨ (668)

ਅਮਾਣ-(1) (ਅ. امانت ਅਮਾਨਤ) ਅਮਾਨਤ, ਹਿਫ਼ਾਜ਼ਿਤ ਵਿਚ ਰੱਖੀ ਹੋਈ ਪਰਾਈ ਵਸਤੂ

*ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ॥*

- ਸਾਰ ੪,ਵਾਰ ੩੨ਸ,੩,੧:੧(1249)

(2) (ਅ. امان ਅਮਾਨ) ਸੁੱਰਖਿਅਤ, ਸਲਾਮਤ, ਅਮਨ ਵਿਚ, ਤਸਕੀਨ ਵਿਚ

*ਸੇਈ ਰਹੇ ਅਮਾਣ ਜਿਨਾ ਸਤਿਗੁਰੁ ਭੇਟਿਆ॥*

- ਮਾਰੂ ੫,ਵਾਰ ੮ਸ, ੫, ੩ : ੨ (1097)

ਅਮਾਨ-ਵੇਖੋ 'ਅਮਾਣ' (1) ਅਮਾਨਤ

*ਅਪੁਨੀ ਅਮਾਨ ਕਛੁ ਬਹੁਰਿ ਸਾਹੁ ਲੇਇ॥*

- ਗਉ ੫, ਸੁਖ ੫, ੨ : ੩ (268)

ਅਮਾਨਾ-ਅਮਾਨਤ, ਵੇਖੋ 'ਅਮਾਣ'

*ਬੈਰੀ ਕਾਰਣਿ ਪਾਪ ਕਰਤਾ ਬਸਤੁ ਰਹੀ ਅਮਾਨਾ॥* (ਅਣਵਰਤੀ)

*- ਆਸਾ ੫, ੧੨੭, ੩ : ੧ (403)*

ਅੰਮਾਲੀ-(1) ਵੇਖੋ 'ਅਮਲ' (1) ਕੰਮ ਕਰਕੇ, ਕਰਮਾਂ ਸਦਕਾ

*ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ॥*

- ਵਡ ੧, ੩, ੧ : ੧੦ (558)

(2) ਵੇਖੋ 'ਅੰਮ', ਹੇ ਮਾਂ, ਮੇਰੀ ਮਾਂ

*ਜਿਚਰੁ ਦੂਜਾ ਭਰਮੁ ਸਾ ਅੰਮਾਲੀ ਤਿਚਰੁ ਮੈ ਜਾਣਿਆ ਪ੍ਰਭੁ ਦੂਰੇ॥*

- ਵਡ ੫, ੯, ੫ : ੧ (564)

ਅਰਸਹੁ-(ਅ਼. عرش ਅ਼ਰਸ਼) ਅਸਮਾਨ ਤੋਂ, ਆਕਾਸ਼ ਤੋਂ

*ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ॥*

- ਰਾਮ ਬਸ, ਵਾਰ ੨ : ੭ (967)

ਅਰਜ-(ਅ਼. عرض ਅ਼ਰਜ਼) ਬੇਨਤੀ, ਪ੍ਰਾਰਥਨਾ

*ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥*

- ਤਿਲੰ ੧, ੧, ੧ : ੧ (721)

ਅਰਜੁ-ਵੇਖੋ 'ਅਰਜ', ਬੇਨਤੀ, ਪ੍ਰਾਰਥਨਾ

*ਸਚਾ ਅਰਜੁ ਸਚੀ ਅਰਦਾਸਿ॥*

- ਆਸਾ ੧, ੨੧, ੨ : ੧ (355)

{ਕੁੱਝ ਵਿਦਵਾਨ ਇਸ ਨੂੰ آرزو (ਆਰਜ਼ੂ) ਤੋਂ ਵਿਉਤਪਤ
ਮੰਨ ਕੇ ਇਸ ਦੇ ਅਰਥ 'ਮਨੋਰਥ' ਕਰਦੇ ਹਨ}

ਅਰਦਾਸਾ-(ਫ਼ਾ. عرض داشت ਅ਼ਰਜ਼-ਦਾਸ਼ਤ) ਅਰਦਾਸ, ਬੇਨਤੀ, ਜੋਦੜੀ

*ਬਖਸਿ ਲਏ ਸਭਿ ਸਚੈ ਸਾਹਿਬਿ ਸੁਣਿ ਨਾਨਕ ਕੀ ਅਰਦਾਸਾ॥*

- ਸੋਰ ੫, ੪੫, ੨ : ੨ (620)

ਅਰਦਾਸਿ-ਵੇਖੋ 'ਅਰਦਾਸਾ', ਬੇਨਤੀ, ਪ੍ਰਾਰਥਨਾ, ਜੋਦੜੀ

*ਨਾਨਕੁ ਏਕ ਕਹੈ ਅਰਦਾਸਿ॥*

- ਸਿਰੀ ੧, ੩੧, ੩ : ੩ (25)

ਅਰਦਾਸੇ-ਵੇਖੋ 'ਅਰਦਾਸਾ', ਬੇਨਤੀ/ਜੋਦੜੀ ਹੈ

*ਮੇਲਿ ਲੈਹੁ ਨਾਨਕ ਅਰਦਾਸੇ॥*

- ਸੂਹੀ ੫ , ਅਸ ੧, ੮ : ੨ (759)

ਅਲਹ-(1) (ਅ਼. الله ਅਲਾਹ)- ਰੱਬ, ਪਰਮੇਸ਼ਰ

*ਅਲਹ ਅਵਲਿ ਦੀਨ ਕੋ ਸਾਹਿਬੁ ਜੋਰੁ ਨਹੀ ਫੁਰਮਾਵੈ॥*

- ਆਸਾ ਕਬ, ੧੭, ੧ : ੨ (480)

(2) ਰੱਬ ਕਰੇ, ਰੱਬੋਂ

*ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ॥*

- ਸਲੋ ਫਰ, ੨੫ : ੧ (1379)

ਅਲਹੁ-ਵੇਖੋ ਅਲਹ (1), ਰੱਬ, ਰੱਬ ਨੂੰ

*ਬਾਬਾ ਅਲਹੁ ਅਗਮ ਅਪਾਰੁ॥*

- ਸਿਰੀ ੧, ਅਸ ੧, ੧*:੧ (53)

*ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ॥* (ਅਲਾ ਨੂੰ)

- ਆਸਾ ਕਬ, ੨੯, ੧ : ੧ (483)

ਅਲਮਸਤੁ -(ਅ. ਅਲ +ਫ਼ਾ ਮਸਤ المست ਅਲਮਸਤ) ਪੂਰੀ ਮਸਤੀ ਵਿਚ ਰਹਿਣ ਵਾਲਾ

*ਹਰਿ ਰਸੁ ਪੀਵੈ ਅਲਮਸਤੁ ਮਤਵਾਰਾ॥*

- ਆਸਾ ੫, ੨੭, ੧* : ੧ (377)

ਅਲਾ-(ਅ. الّا ਦਡਨੁ) ਹੇ ਖ਼ੁਦਾ ਦੀ ਜ਼ਾਤ, ਹੇ ਅੱਲਾ

*ਸੋਈ ਲਗੈ ਸਚਿ ਜਿਸੁ ਤੂੰ ਦੇਹਿ ਅਲਾ॥*

- ਆਸਾ ੫, ੧੦੭, ੨ : ੨ (397)

ਅਲਾਹ-ਰੱਬ, ਵਾਹਿਗੁਰੂ, ਵੇਖੋ 'ਅਲਾ'

*ਅਲਾਹ ਪਾਕੰ ਪਾਕ ਹੈ ਸਕ ਕਰਉ ਜੇ ਦੂਸਰ ਹੋਇ॥*

- ਤਿਲੰ ਕਬ, ੧, ੪ : ੧ (727)

ਅਲਾਹਿ-ਰੱਬ ਨੂੰ, ਵੇਖੋ 'ਅੱਲਾ'

*ਕੋਈ ਸੇਵੈ ਗੁਸਈਆ ਕੋਈ ਅਲਾਹਿ॥*

- ਰਾਮ ੫, ੯, ੧ : ੨ (885)

ਅਲਾਹੁ-ਰੱਬ, ਵੇਖੋ 'ਅਲਾ'

*ਅਲਾਹੁ ਅਲਖੁ ਅਗੰਮੁ ਕਾਦਰੁ ਕਰਣਹਾਰੁ ਕਰੀਮੁ॥*

- ਸਿਰੀ ੧, ਅਸ ੧੭, ੬, ੧ (64)

ਅਵਲਿ-(ਅ. اوّل) (1) ਪਹਿਲਾ

*ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲਮਾਨਾ ਮਾਲੁ ਮੁਸਾਵੈ॥*

- ਮਾਝ ੧, ਵਾਰ ੮ਸ, ੧, ੧ : ੨ (141)

(2) ਪ੍ਰਥਮ, ਆਦਿ ਦੀ

*ਅਲਹ ਅਵਲਿ ਦੀਨ ਕੋ ਸਾਹਿਬੁ ਜੋਰੁ ਨਹੀ ਫੁਰਮਾਵੈ॥*

- ਆਸਾ ਕਬ, ੧੭, ੧ : ੨ (480)

(3) ਪਹਿਲੀ (ਗਿਣਤੀ), ਇਕ

*ਅਵਲਿ ਸਿਫਤਿ ਦੂਜੀ ਸਾਬੂਰੀ॥*

- ਮਾਰੂ ੫, ਸੋਲਾ ੧੨, ੯ : ੧ (1084)

ਆ-(ਫ਼ਾ. آں ਆਂ) ਉਸ, ਉਹ

*ਨ ਰਿਜਕੁ ਦਸਤ ਆ ਕਸੇ॥*

- ਮਾਝ ੧, ਵਾਰ ੧੩ਸ, ੧, ੫ : ੧ (144)

ਆਸਕੀ-(ਅ. عاشق ਆਸ਼ਿਕ, عاشقی ਆਸ਼ਿਕ਼ੀ) ਪ੍ਰੇਮ, ਪਿਆਰ, ਮੁਹੱਬਤ

*ਗੁਰਮੁਖਿ ਸਚੀ ਆਸੇਕੀ ਜਿਤੁ ਪ੍ਰੀਤਮੁ ਸਚਾ ਪਾਈਐ॥*

- ਸਲੋ ੪, ੧੦ : ੧ (1422)

ਆਸਕੁ-(ਅ. عاشق ਆਸ਼ਿਕ) ਪ੍ਰੇਮੀ

*ਆਸਕੁ ਆਸਾ ਬਾਹਰਾ ਮੂ ਮਨਿ ਵਡੀ ਆਸ॥*

- ਮਾਰੂ ੫, ਵਾਰ ੧੯ਸ, ੫, ੨ : ੧ (1100)

ਆਸਾ-(ਅ. عصا ਅ਼ਸਾ) ਸੋਟਾ, ਡੰਡਾ, ਲਾਠੀ

*ਮਨਸਾ ਮਾਰਿ ਨਿਵਾਰਹੁ ਆਸਾ॥*

- ਮਾਰੂ ੫, ਸੋਲਾ ੧੨, ੨ : ੨ (1083)

ਆਕੀ-(ਅ. عاقی ਆ਼ਕ਼ੀ) ਬਾਗੀ

*ਦਿਲਿ ਖੋਟੈ ਆਕੀ ਫਿਰਨ੍ਹਿ ਬੰਨ੍ਹ ਭਾਰੁ ਉਚਾਇਨ੍ਹਿ ਛਟੀਐ॥*

- ਰਾਮ ਬਸ, ਵਾਰ ੨ : ੧੧ (967)

*ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ ਮਰਹਿ ਅਫਾਰੀ॥*

- ਮਾਰੂ ੧, ੧੦, ੨ : ੨ (992)

ਆਕੀਆ-ਵੇਖੋ 'ਆਕੀ', ਬਾਗੀਆਂ

*ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ॥*

- ਰਾਮ ੩, ਵਾਰ ੧੩ਸ, ੧, ੨ : ੩ (953)

ਆਖਿਰ-(ਅ. آخر ਆਖ਼ਿਰ), ਅੰਤ, ਅਖ਼ੀਰ

*ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ॥*

- ਤਿਲੰ ੧, ੧, ੨ :੨ (721)

ਆਗਾਜਾ-(ਫ਼ਾ. آغاز ਆਗਾਜ਼) ਆਰੰਭ, ਸ਼ੁਰੂ, ਉਤਪਤਿ, ਪ੍ਰਗਟ ਹੋਣਾ

*ਕਰਨਹੁ ਮਧੁ ਬਾਸੁਰੀ ਬਾਜੈ ਜਿਹਵਾ ਧੁਨਿ ਆਗਾਜਾ॥*

- ਰਾਮ ੫, ੭, ੧ : ੨ (884)

ਆਣਿ-(ਫ਼ਾ. آن ਆਨ), ਮਾਨ, ਪ੍ਰਤਿਸ਼ਟਾ, ਇੱਜ਼ਤ

*ਜਿਸ ਕੀ ਮੀਰਾ ਰਾਖੈ ਆਣਿ॥*

- ਆਸਾ ੫, ੨੧, ੨ : ੨ (376)

ਆਤਸ-(ਫ਼ਾ. آتش ਆਤਿਸ਼), ਅੱਗ

*ਆਤਸ ਦੁਨੀਆ ਖੁਨਕ ਨਾਮੁ ਖੁਦਾਇਆ॥*

- ਮਲਾ ੧, ਵਾਰ ੨੭ਸ, ੧, ੨ : ੮ (1291)

ਆਤਸੜੀ-ਅਗ, ਵੇਖੋ 'ਆਤਸ'

*ਨਾਨਕ ਆਤਸੜੀ ਮੰਝਿ ਨੈਣੂ ਬਿਆ ਢਲਿ ਪਬਣਿ ਜਿਉ ਜੁੰਮਿਓ॥*

- ਮਾਰੂ ੫, ਵਾਰ ੫ਸ, ੫, ੨ : ੨ (1095)

ਆਦਮੁ-(ਫ਼ਾ. آدم ਆਦਮ) ਕੁਰਾਨ ਮਜ਼ੀਦ ਤੇ ਅੰਜੀਲ ਅਨੁਸਾਰ ਧਰਤੀ ਦਾ ਪਹਿਲਾ ਮਨੁੱਖ

*ਬਾਬਾ ਆਦਮ ਕਉ ਕਿਛੁ ਨਦਰਿ ਦਿਖਾਈ॥*

- ਭੈਰ ਕਬ, ੧੫, ੨ : ੩ (1161)

ਆਦਮੀ-(ਫ਼ਾ. آدمی ਆਦਮੀ) ਮਨੁੱਖ, ਆਦਮ ਦੀ ਸੰਤਾਨ

*ਨਾਨਕ ਹੰਸਾ ਆਦਮੀ ਬਧੇ ਜਮਪੁਰਿ ਜਾਹਿ॥*

- ਆਸਾ ੧, ਵਾਰ ੧੮ਸ, ੧, ੨ : ੪ (472)

ਆਨ- ਮਾਨ, ਪ੍ਰਤਿਸ਼ਟਾ, ਪਤਿ, ਇੱਜ਼ਤ, ਵੇਖੋ 'ਆਣਿ'

*ਉਨ੍ ਕੈ ਬਸਿ ਆਇਓ ਭਗਤਿ ਬਛਲੁ ਜਿਨਿ ਰਾਖੀ ਆਨ ਸੰਤਾਨੀ॥*

- ਸਾਰ ੫, ੩੧, ੨ : ੧ (1210)

ਆਨਿ-ਪ੍ਰਤਿਸ਼ਟਾ, ਇੱਜ਼ਤ, ਵੇਖੋ 'ਆਣਿ'

*ਆਪੇ ਹੀ ਪ੍ਰਭੁ ਰਾਖਤਾ ਭਗਤਨ ਕੀ ਆਨਿ॥*

- ਬਿਲਾ ੫, ੬੬, ੧* : ੧ (817)

ਆਫੂ-(ਅ. عفو ਅ਼ਫ਼ਵ) ਮਾਫ਼ ਕਰਨ ਦੀ ਕਿਰਿਆ, ਖਿਮਾ ਕਰਨ ਦੀ ਕਿਰਿਆ

*ਗੁਨਹ ਉਸ ਕੇ ਸਗਲ ਆਫੂ ਤੇਰੇ ਜਨ ਦੇਖਹਿ ਦੀਦਾਰੁ॥*

- ਤਿਲੰ ੫, ੪, ੩ : ੨ (724)

ਆਬ-(ਫ਼ਾ. آب ਆਬ) ਪਾਣੀ, ਜਲ

*ਆਬ ਖਾਕੁ ਜਿਨਿ ਬੰਧਿ ਰਹਾਈ ਧੰਨੁ ਸਿਰਜਣਹਾਰੋ॥*

- ਸਿਰੀ ੧, ੨੮, ੧ : ੨ (24)

ਆਬਾਦਾਨੁ-(ਫ਼ਾ. آبادان ਆਬਾਦਾਨ) ਵਸਿਆ ਹੋਇਆ, ਘਣਾ ਆਬਾਦ, ਸੰਘਣੀ ਆਬਾਦੀ ਵਾਲਾ

*ਆਬਾਦਾਨੁ ਸਦਾ ਮਸਹੂਰ॥*

- ਗਉ ਰਵਿ, ੨, ੨ : ੩ (345)

ਆਮਦ-(ਫ਼ਾ. آمد ਆਮਦ) ਆਇਆ

*ਕੁਜਾ ਆਮਦ ਕੁਜਾ ਰਫਤੀ ਕੁਜਾ ਮੇ ਰਵੀ॥*

- ਤਿਲੰ ਨਾਮ, ੩, ੧ : ੧(727)

ਆਮਰਿ-(ਅ. عامل ਅ਼ਾਮਲ) ਅਮਲ ਕਰਨ ਵਾਲਾ, ਕਾਰਿੰਦਾ, ਸੇਵਕ, ਚਾਕਰ (آمر ਆਮਿਰ) ਜੋ ਹੁਕਮ ਚਲਾਵੇ

*ਧੁਰ ਕੀ ਭੇਜੀ ਆਈ ਆਮਰਿ॥*

- ਆਸਾ ੫, ੪, ੨ : ੧ (371)

*ਇਹ ਆਮਰਿ ਹਮ ਗੁਰਿ ਕੀਏ ਦਰਬਾਰੀ॥*

- ਆਸਾ ੫, ੪, ੪* : ੨ (371)

ਆਰਾਉ-(ਫ਼ਾ. آراستن ਆਰਾਸਤਨ, آرا ਆਰਾ) ਸੰਵਾਰਨਾ, ਸ਼ਿੰਗਾਰਨਾ

*ਜਾ ਕੇ ਰੁਖ ਬਿਰਖ ਆਰਾਉ॥*

- ਸਿਰੀ ੧, ੩੨, ੨ : ੧ (25)

ਆਲਮ-(ਅ. عالم ਅ਼ਾਲਿਮ) ਲੋਕ, ਸੰਸਾਰ , ਜਹਾਨ

*ਖਾਕ ਨੂਰ ਕਰਦੰ ਆਲਮ ਦੁਨੀਆਇ॥*

- ਤਿਲੰ ੫, ੧, ੧ : ੧ (723)

ਆਲਮੁ- ਸੰਸਾਰ, ਜਹਾਨ, ਵੇਖੋ 'ਆਲਮ'

*ਖਖੈ ਖੁੰਦਕਾਰੁ ਸਾਹ ਆਲਮੁ ਕਰਿ ਖਰੀਦਿ ਜਿਨਿ ਖਰਚੁ ਦੀਆ॥*

- ਆਸਾ ੧, ਪਟੀ ੬ :੧ (432)

ਆਲਾ-(ਅ. اعلیٰ ، اعلا ਅਅ਼ਲਾ ) ਵਧੀਆ, ਉੱਤਮ, ਸ੍ਰੇਸ਼ਟ, ਉੱਚਾ

*ਹੂਰ ਨੂਰ ਮੁਸਕੁ ਖੁਦਾਇਆ ਬੰਦਗੀ ਅਲਹ ਆਲਾ ਹੁਜਰਾ॥*

- ਮਾਝੂ ੫, ਸੋਲਾ ੧੨, ੫ : ੩ (1084)

ਆਲੇ-ਉੱਚਾ, ਸ੍ਰੇਸ਼ਟ, ਵੇਖੋ 'ਆਲਾ'

*ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ॥*

- ਤਿਲੰ ਨਾਮ, ੩, ੧*: ੩ (727)

ਆਲੂਦਿਆ-(ਫ਼ਾ. آلودن ਆਲੂਦਨ) ਗੰਦੇ, ਅਪਵਿੱਤ੍ਰ, ਲਿਬੜੇ ਹੋਏ

*ਨਾਨਕ ਵਿਣੁ ਨਾਵੈ ਆਲੂਦਿਆ ਜਿਤੀ ਹੋਰੁ ਖਿਆਲੁ॥*

- ਮਾਰੂ ੫,ਵਾਰ ੧੦ਸ, ੫, ੩:੨ (1097)

ਐਬ-(ਅ਼. عیب ਐ਼ਬ) ਭੈੜ, ਔਗੁਣ, ਦੋਸ਼

*ਐਬ ਤਨਿ ਚਿਕੜੋ ਇਹੁ ਮਨੁ ਮੀਡਕੋ ਕਮਲ ਕੀ ਸਾਰ ਨਹੀ ਮੂਲਿ ਪਾਈ॥*

- ਸਿਰੀ ੧, ੨੭, ੨ : ੧ (24)

# ੲ

ਇਸਕ-(ਅ਼. عشق, ਇਸ਼ਕ਼ ) ਮੁਹੱਬਤ, ਪ੍ਰੇਮ, ਨੇਹੁੰ

*ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ॥*

- ਆਸਾ ਫਰ, ੧, ੧* : ੧ (488)

ਇਕ-(ਅ਼. یک ਯਕ) ਗਿਣਤੀ ਵਿਚ ਪਹਿਲੀ ਇਕਾਈ

*ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥*

- ਜਪੁ ੧, ੧ : ੪ (1)

ਇਕਿ-ਇਕ, (ਬਹੁ-ਵਚਨ) ਵੇਖੋ 'ਇਕ'

*ਇਕ ਦੂ ਇਕਿ ਚੜੰਦੀਆ ਕਉਣੁ ਜਾਣੈ ਮੇਰਾ ਨਾਉ ਜੀਉ॥*

- ਸੂਹੀ ੧, ਕੁਚ ੧ : ੨ (762)

ਇਕੁ - ਇੱਕ, ਵੇਖੋ 'ਇਕ'

*ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥*

- ਜਪੁ ੧, ੫ : ੧੧ (2)

(ਵਰਤੇ ਗਏ ਹੋਰ ਰੂਪ ਹਨ- 'ਏਕ, ਏਕਿ, ਏਕੁ')

ਇਕਤੀਆਰ-(ਅ਼. اختیار ਇਖ਼ਤਯਾਰ) ਧਾਰਨ ਕਰ, ਅੰਗੀਕਾਰ ਕਰ

*ਬੰਦੇ ਬੰਦਗੀ ਇਕਤੀਆਰ॥*

- ਗਉ ਕਬ, ੬੯, ੧* : ੧ (338)

ਇਕਦਮੀ-(ਫ਼ਾ. یک + دم ਯਕ+ਦਮ) ਇਕ ਸੁਆਸ ਦਾ, ਅਤਿ ਥੁੜ-ਚਿਰਾ

*ਹਮ ਆਦਮੀ ਹਾਂ ਇਕਦਮੀ ਮੁਹਲਤਿ ਮੁਹਤੁ ਨ ਜਾਣਾ॥*

- ਧਨਾ ੧, ੨, ੧ : ੧ (660)

ਇਕਫਾ-(ਅ. اکفاع ਇਕਫ਼ਾਅ) ਇੱਕ-ਰੂਪ, ਇੱਕ-ਸਮਾਨ

*ਹਰਿ ਹਰਿ ਆਪੁ ਧਰਿਓ ਹਰਿ ਜਨ ਮਹਿ ਜਨ ਨਾਨਕੁ ਹਰਿ ਪ੍ਰਭੁ ਇਕਫਾ॥*

- ਪ੍ਰਭਾ ੪, ੫, ੪ : ੨ (1337)

ਇਖਲਾਸੁ-(ਅ. اخلاص ਇਖ਼ਲਾਸ) ਪਵਿੱਤ੍ਰਤਾ, ਖਾਲਸਪੁਣਾ

*ਰਿਦੈ ਇਖਲਾਸੁ ਨਿਰਖਿ ਲੇ ਮੀਰਾ॥*

- ਭੈਰ ਕਬ, ੭, ੪ : ੧ (1159)

ਇਜਾਰਾ-(ਅ. ازار ਇਜ਼ਾਰ) ਪਾਜਾਮਾ

*ਛਪਨ ਕੋਟਿ ਕਾ ਪੇਹਨੁ ਤੇਰਾ ਸੋਲਹ ਸਹਸ ਇਜਾਰਾ॥*

- ਭੈਰ ਨਾਮ, ੧, ੨ : ੧ (1167)

ਇਫਤਰਾ-(ਅ. افترا ਇਫ਼ਤਿਰਾ) ਮੁਬਾਲਗਾ, ਵਧਾ-ਚੜ੍ਹਾ ਕੇ ਗਲ ਕਰਨੀ, ਲੰਮੀ-ਚੌੜੀ (ਵਿਸਤਾਰ ਪੂਰਬਕ) ਗੱਲ ਕਰਨੀ

*ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ॥*

- ਤਿਲੰ ਕਬ, ੧, ੧ : ੧ (727)

ਈਂ-(ਫ਼ਾ. ایں ਈਂ) ਇਹ

*ਗਾਹੇ ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ॥*

- ਤਿਲੰ ੧, ੧, ੩ : ੨ (721)

ਈਦਿ-(ਅ. عید ਈਦ) ਪੁਰਵ, ਉਤਸਵ, ਰੋਜ਼ਿਆ ਤੋਂ ਬਾਅਦ ਦਾ ਮੁਸਲਮਾਨੀ ਤਿਉਹਾਰ

*ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧ ਕਰਹਿ ਮਾਨੀਅਹਿ ਸੇਖ ਸਹੀਦ ਪੀਰਾ॥*

- ਮਲਾ ਰਵਿ, ੨, ੨ : ੧ (1293)

ਈਮਾਨੁ-(ਅ. ایمان ਈਮਾਨ) ਭਰੋਸਾ, ਵਿਸ਼ਵਾਸ

*ਹੋਇ ਕਿਰਸਾਣੁ ਈਮਾਨੁ ਜੰਮਾਇ ਲੈ ਭਿਸਤੁ ਦੋਜਕੁ ਮੂੜੇ ਏਵ ਜਾਣੀ॥*

- ਸਿਰੀ ੧, ੨੭, ੧ : ੨ (24)

# ਸ

ਸਉਦਾ-(ਅ. سودا ਸੌਦਾ) ਲੈਣ-ਦੇਣ, ਖਰੀਦੋ- ਫ਼ਰੋਖਤ, ਵਣਜ-ਵਪਾਰ

*ਨਿਤ ਸਉਦਾ ਸੂਦੁ ਕੀਚੈ ਬਹੁ ਭਾਤਿ ਕਰਿ ਮਾਇਆ ਕੈ ਤਾਈ॥*

- ਗਉ ੪, ੪੮, ੩ : ੧ (166)

ਸਉਦਾਗਰੀ-(ਫ਼ਾ. سوداگری ਸੌਦਾਗਰੀ) ਸਉਦਾ, ਵਾਪਾਰ, ਵਣਜ

*ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ॥*

- ਸੋਰ ੧, ੨, ੩ : ੧ (595)

ਸਉਦਾਗਰੁ-(ਫ਼ਾ. سوداگر ਸੌਦਾਗਰ) ਵਾਪਾਰੀ

*ਲੈ ਤੁਰੇ ਸਉਦਾਗਰੀ ਸਉਦਾਗਰੁ ਧਾਵੈ॥*

- ਗਉ ੪, ੪੭, ੨ : ੧ (166)

ਸਉਦੀ-ਲੈਣ-ਦੇਣ ਨਾਲ, ਵਣਜ ਨਾਲ, ਵੇਖੋ 'ਸਉਦਾ'

*ਕਾਚੀ ਸਉਦੀ ਤੋਟਾ ਆਵੈ॥*

– ਮਾਰੂ ੧, ਸੋਲਾ ੧੨, ੧੦ : ੧ (1032)

ਸਉਦਾਂਿ- ਵਣਜ ਨਾਲ, ਵੇਖੋ 'ਸਉਦਾ'

*ਸਗਲਾਂਿ ਸਉਦਾਂਿ ਤੋਟਾ ਆਵੈ॥*

– ਆਸਾ ੧, ੨੪, ੫ : ੧ (356)

ਸਉਦੇ-ਵਣਜ, ਵੇਖੋ 'ਸਉਦਾ'

*ਸਉਦੇ ਕਉ ਧਾਵੈ ਬਿਨੁ ਪੂੰਜੀ॥*

– ਗਉ ੫, ੧੬੦, ੩ : ੨ (198)

ਸਈਆਦ-(ਅ਼. صیاد ਸਈਆਦ) ਸ਼ਿਕਾਰੀ

*ਰੰਨਾ ਹੋਈਆ ਬੋਧੀਆ ਪੁਰਸ ਹੋਏ ਸਈਆਦ॥*

- ਸਾਰ ੪, ਵਾਰ ੧੪ਸ, ੧, ੨ : ੧ (1242)

ਸਹ-(ਫ਼ਾ. شو ਸ਼ੂ) ਪਤੀ, ਖ਼ਾਵੰਦ, ਖ਼ਸਮ, ਘਰ-ਵਾਲਾ

*ਚਾਰੇ ਕੁੰਡਾ ਭਾਲੀਆ ਸਹ ਬਿਨੁ ਅਵਰੁ ਨ ਜਾਇ॥*

- ਸਿਰੀ ੫, ੮੯, ੨ : ੩ (49)

ਸਹਨਕ-(ਅ਼. صحنک ਸਹ਼ਨਕ) ਥਾਲੀ, ਪਲੇਟ

*ਭਾਰ ਅਠਾਰਹ ਮੇਵਾ ਤੇਰਾ ਸਹਨਕ ਸਭ ਸੰਸਾਰਾ॥*

- ਭੈਰ ਨਾਮ, ੧, ੨ : ੨ (1167)

ਸਹਨਾਈ-(ਫ਼ਾ. شہنائی ਸ਼ਹਨਾਈ) ਤੂਤੀ

*ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ॥*

- ਆਸਾ ੧, ਅਸ ੧੨, ੧ : ੧ (417)

ਸਹੰਮ-(ਫ਼ਾ. سہم ਸਹਮ) ਭੈ

*ਕਿਤੀ ਲਹਾ ਸਹੰਮ ਜਾ ਬਖਸੇ ਤਾ ਧਕਾ ਨਹੀ॥*

- ਸੂਹੀ ੩, ਵਾਰ ੧੧ਸ, ੧, ੨ : ੨ (789)

ਸਹੰਮਾ-ਸਹਮ, ਡਰ, ਵੇਖੋ 'ਸਹੰਮ'

*ਸਿਰਿ ਸਿਰਿ ਸੁਖ ਸਹੰਮਾ ਦੇਹਿ ਸੁ ਤੂ ਭਲਾ॥*

- ਤੁਖਾ ੧, ਬਾਰਾ ੧ : ੨ (1107)

ਸਹੰਮੀ-ਸਹਮ ਵਿਚ, ਖਤਰੇ ਵਿਚ ਪੈ, ਦੁੱਖ ਵਿਚ

*ਜੋ ਲੇਵੈ ਸੋ ਦੇਵੈ ਨਾਹੀ ਖਟੇ ਦੰਮ ਸਹੰਮੀ॥*

- ਸਲੋ ੧, ੨੯ : ੪ (1412)

(ਅ. ਸਹਮ سہم ਕਾਲਖ ਭਾਵ ਅਨਰਥ ਕਰਕੇ)

ਸਹਰ-(ਫ਼ਾ. شہر ਸ਼ਹਰ) ਨਗਰ, ਵੱਡਾ ਕਸਬਾ

*ਬੇਗਮਪੁਰਾ ਸਹਰ ਕੋ ਨਾਉ॥*

- ਗਉ ਰਵਿ, ੨, ੧ : ੧ (345)

ਸਹਰੁ-ਨਗਰ, ਵੇਖੋ 'ਸਹਰ'

*ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ॥*

- ਸਲੋ ੧, ੨੭ : ੧ (1412)

ਸਹਿ-ਪਤੀ, ਵੇਖੋ 'ਸਹ'

*ਨਾਨਕ ਧੰਨੁ ਸੁਹਾਗਣੀ ਜਿਨ ਸਹਿ ਨਾਲਿ ਪਿਆਰੁ॥*

- ਸਿਰੀ ੧, ੧੩, ੫ : ੩ (19)

ਸਹਿਲਾ-(ਫ਼ਾ. سہل ਸਹਲ) ਸੋਖਾ, ਸੁਗਮ

*ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ॥*

- ਬਿਹਾ ੪,ਵਾਰ ੧੭ਸ,੩,੨:੨(555)

ਸਹੀ-(ਫ਼ਾ. صحیح ਸਹ਼ੀਹ , سہی ਸੱਹੀ)ਸਿੱਧਾ, ਦਰੁਸਤ, ਠੀਕ, ਬਿਨਾਂ-ਸੰਸੇ

*ਹੈ ਤਉ ਸਹੀ ਲਖੈ ਜਉ ਕੋਈ॥*

- ਗਉ ਕਬ, ਬਾਅ ੪੨ : ੩ (342)

*ਜਿਨੀ ਚਲਣੁ ਸਹੀ ਜਾਣਿਆ ਸਤਿਗੁਰੁ ਸੇਵਹਿ ਨਾਮੁ ਸਮਾਲੇ॥*

- ਵਡ ੩, ਅਲਾ ੩, ੧ : ੨ (584)

*ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ॥*

- ਰਾਮ ੩, ਵਾਰ ੧੩ਸ, ੧, ੨ : ੧ (953)

ਸਹੀ-ਸਲਾਮਤਿ-(ਫ਼ਾ. صحیح سلامت ਸਹ਼ੀਹ਼ਸਲਾਮਤ) ਸੁੱਖ-ਸਾਂਦ ਨਾਲ, ਠੀਕ- ਠਾਕ, ਸੁਰਖਿਅਤ, ਰਾਜ਼ੀ-ਬਾਜ਼ੀ

*ਸਹੀ-ਸਲਾਮਤਿ ਘਰਿ ਲੈ ਆਇਆ॥*

- ਆਸਾ ੫, ੬, ੩ : ੪ (372)

ਸਹੀਦ-(ਫ਼ਾ. شہید ਸ਼ਹੀਦ) ਸ਼ਹਾਦਤ ਦੇਣ ਵਾਲਾ, ਕੁਰਬਾਨੀ ਦੇਣ ਵਾਲਾ

*ਪੀਰ ਪੈਕਾਮਰ ਸਾਲਕ ਸਾਦਕ ਸੁਹਦੇ ਅਉਰੁ ਸਹੀਦ॥*

- ਸਿਰੀ ੧, ਅਸ ੧, ੩ : ੧ (53)

ਸਹੁ-ਪਤੀ, ਵੇਖੋ 'ਸਹ'

*ਹਰਿ ਜਸੁ ਵਖਰੁ ਲੈ ਚਲਹੁ ਸਹੁ ਦੇਖੈ ਪਤੀਆਇ॥*

- ਸਿਰੀ ੧, ੨੩, ੧* : ੨ (22)

ਸਹੈ- ਪਤੀ ਦੀ, ਵੇਖੋ 'ਸਹ'

*ਭਗਤਿ ਕਰਹੁ ਤੁਮ ਸਹੈ ਕੇਰੀ ਜੋ ਸਹ ਪਿਆਰੇ ਭਾਵਏ॥*

- ਆਸਾ ੩, ਛੰਤ ੭, ੧ : ੩ (440)

ਸਹੋ-ਪਤੀ, ਵੇਖੋ 'ਸਹ'

*ਸੋ ਸਹੋ ਅਤਿ ਨਿਰਮਲੁ ਦਾਤਾ ਜਿਨਿ ਵਿਚਹੁ ਆਪੁ ਗਵਾਇਆ ਰਾਮ॥*

- ਸੂਹੀ ੩, ਛੰਤ ੬, ੩ : ੨ (771)

ਸੰਕ-(ਅ. شک ਸ਼ੱਕ) ਸੰਦੇਹ, ਸੰਸਾ, ਭਰਮ, ਗੁਮਾਨ

*ਅੰਤਰ ਕੀ ਗਤਿ ਜਾਣੀਐ ਗੁਰ ਮਿਲੀਐ ਸੰਕ ਉਤਾਰਿ॥*

- ਸਿਰੀ ੧, ੧੮, ੨ : ੧ (21)

ਸਕ-ਵੇਖੋ ਸੰਕ, ਸ਼ਕ, ਸੰਦੇਹ

*ਅਲਾਹ ਪਾਕੰ ਪਾਕ ਹੈ ਸਕ ਕਰਉ ਜੇ ਦੂਸਰ ਹੋਇ॥*

- ਤਿਲੰ ਕਬ, ੧, ੪ : ੧ (727)

ਸਕਰ-(ਫ਼ਾ. شکر ਸ਼ਕਰ) ਖੰਡ, ਮਿੱਠਾ

*ਸਗਲੀ ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ॥*

- ਮਾਝ ੧, ਵਾਰ ੯ਸ, ੧, ੧ : ੨ (142)

*ਸਕਰ ਖੰਡੁ ਮਾਇਆ ਤਨਿ ਮੀਠੀ ਹਮ ਤਉ ਪੰਡ ਉਚਾਈ ਰੇ॥*

- ਗਉ ੧, ੧੬, ੨ : ੧ (156)

ਸਗ-(ਫ਼ਾ. سگ ਸਗ) ਕੁੱਤਾ

*ਸਗ ਨਾਨਕ ਦੀਬਾਨ ਮਸਤਾਨਾ ਨਿਤ ਚੜੈ ਸਵਾਇਆ॥*

- ਮਲਾ ੧, ਵਾਰ ੨੭ਸ, ੧, ੨ : ੭ (1291)

ਸਗਿ-ਕੁੱਤਾ, ਵੇਖੋ 'ਸਗ'

*ਮਨਮੁਖਿ ਬੰਨ੍ਹਿ ਚਲਾਈਅਹਿ ਨਾ ਮਿਲਹੀ ਵਗਿ ਸਗਿ॥*

- ਸਲੋ ੩, ੬ : ੪ (1413)

ਸਜਾਇ-(ਫ਼ਾ. سزا ਸਜ਼ਾ), ਦੰਡ, ਸਜ਼ਾ

*ਦੂਜੈ ਭਾਇ ਹਰਿ ਨਾਮੁ ਵਿਸਾਰਿਆ ਮਨ ਮੂਰਖ ਮਿਲੈ ਸਜਾਇ॥*

- ਸਿਰੀ ੪, ਵਾਰ ੯ਸ, ੩, ੧ : ੨ (85)

ਸਜਾਈ- ਦੰਡ, ਸਜ਼ਾ, ਵੇਖੋ 'ਸਜਾਇ'

*ਜਨਮਿ ਮਰੈ ਫਿਰਿ ਜੋਨੀ ਆਂਵੈ ਦਰਗਹ ਮਿਲੈ ਸਜਾਈ॥*

- ਸੋਰ ੪, ੮, ੩ : ੨ (607)

ਸਜਾਂਈ- ਦੰਡ, ਸਜ਼ਾਵਾਂ, ਵੇਖੋ 'ਸਜਾਇ'

*ਅਨਿਕ ਸਜਾਂਈ ਗਣਤ ਨ ਆਵੈ ਗਰਭੈ ਗਰਭਿ ਭ੍ਰਮਾਹਿ॥*

- ਸਾਰ ੫, ੧੧੧, ੧ : ੨ (1225)

ਸਜਾਏ- ਸਜ਼ਾ, ਦੰਡ, ਵੇਖੋ 'ਸਜਾਇ'

*ਨਾਵਹੁ ਭੂਲੇ ਦੇਇ ਸਜਾਏ॥*

-ਮਾਝ ੩, ਅਸ ੨੯, ੫ : ੨ (127)

ਸਤਰੰਜ-(ਅ. شطرنج ਸ਼ਤ਼ਰੰਜ) 64 ਖਾਨਿਆਂ ਦੀ ਬਸਾਤ ਤੇ 32 ਮੋਹਰਿਆਂ ਨਾਲ ਖੇਡੀ ਜਾਣ ਵਾਲੀ ਖੇਡ, ਚੌਪੜ ਦੀ ਖੇਡ

*ਸਤਰੰਜ ਬਾਜੀ ਪਕੈ ਨਾਹੀ ਕਚੀ ਆਵੈ ਸਾਰੀ॥*

- ਆਸਾ ੧, ੩੬, ੩ : ੨ (359)

ਸਤਰਿ-(ਫਾ. ستر ਸਤਰ) ਗੁਪਤ

*ਸਤਰਿ ਕਾਬਾ ਘਟ ਹੀ ਭੀਤਰਿ ਜੇ ਕਰਿ ਜਾਨੈ ਕੋਈ॥*

- ਆਸਾ ਕਬ, ੧੭, ੨: ੨ (480)

ਸਦ-(ਫ਼ਾ. صد ਸਦ) ਸੌ, ਸ਼ਤਕ

*ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ ਤੇਰਾ ਅੰਤੁ ਨ ਪਾਰਾਵਰਿਆ॥*

- ਗੂਜ ੫, ਸੋਦ ੫, ੪ : ੨ (10)

ਸਦਕਾ-(ਫ਼ਾ. صدقا ਸਦਕ਼ਾ) ਰਾਹੀਂ,ਬਰਕਤ ਨਾਲ, ਕਰਕੇ (ਕਾਰਨ), ਕਾਰਨੇ

*ਨਿਰਗੁਣੁ ਰਾਖਿ ਲੀਆ ਸੰਤਨ ਕਾ ਸਦਕਾ॥*

- ਤੁਖਾ ੫, ਛੰਤ ੧, ੪ : ੧ (1117)

ਸਦਕੇ-(ਫ਼ਾ. صدقہ ਸਦਕ਼ਾ) ਕੁਰਬਾਨ ਜਾਣਾ, ਵਾਰੇ ਜਾਣਾ, ਬਲਿਹਾਰ ਜਾਣਾ

*ਬਾਰਿ ਬਾਰਿ ਜਾਉ ਸੰਤ ਸਦਕੇ॥*

- ਗਉ ੫, ਬਾਅ ੨੭ : ੭ (255)

ਸਦਕੈ-ਕੁਰਬਾਨ ਜਾਣਾ, ਵੇਖੋ 'ਸਦਕਾ'

*ਕਥਨੁ ਨ ਜਾਇ ਅਕਥੁ ਸੁਆਮੀ ਸਦਕੈ ਜਾਇ ਨਾਨਕੁ ਵਾਰਿਆ॥*

- ਸਿਰੀ ੫, ਛੰਤ ੩, ੫ : ੬ (81)

ਸਦੁ-(ਅ਼. صدا ਸਦਾ) ਭਿੱਖਿਆ ਲਈ ਦਿੱਤੀ ਆਵਾਜ਼

*ਇਕਿ ਵਣਖੰਡਿ ਬੈਸਹਿ ਜਾਇ ਸਦੁ ਨ ਦੇਵਹੀ॥*

- ਮਲਾ ੧, ਵਾਰ ੧੫ : ੧ (1284)

ਸਦੇ-(ਅ਼. صدا ਸਦਾ) ਫਕੀਰ ਦੀ ਮੰਗ ਦਾ ਹੋਕਾ, *ਹਾਕ, ਬੁਲਾਵਾ, ਆਵਾਜ਼ੇ*

*ਆਪੇ ਸਦੇ ਢਿਲ ਨ ਹੋਇ॥* (ਭਾਵ ਬੁਲਾਏ)

- ਪ੍ਰਭਾ ੧, ਅਸ ੫, ੪ : ੧ (1344)

*ਰੈਣਿ ਦਿਨਸੁ ਦੁਇ ਸਦੇ ਪਏ॥ (ਆਵਾਜ਼ੇ)*

- ਬਸੰ ੪, ੨, ੧ : ੧ (1177)

ਸਨਾਇ-(ਅ਼. ثنا ਸਨਾ) ਉਸਤਤ, ਵਡਿਆਈ, ਜਸ

*ਪੈਨਣੁ ਸਿਫਤਿ ਸਨਾਇ ਹੈ ਸਦਾ ਸਦਾ ਓਹੁ ਊਜਲਾ ਮੈਲਾ ਕਦੇ ਨ ਹੋਇ॥*

- ਮਾਰੂ ੩, ਵਾਰ ੧੭ਸ, ੩, ੨ : ੪ (1092)

ਸਨਾਈ-ਉਸਤਤ, ਜਸ, ਵੇਖੋ 'ਸਨਾਇ'

*ਨਾਨਕ ਨਾਮੁ ਧਿਆਈਐ ਸਚੁ ਸਿਫਤਿ ਸਨਾਈ॥*

- ਰਾਮ ੩, ਵਾਰ ੧੦ : ੫ (951)

ਸਪੇਦਾ –(ਫ਼ਾ. سپید ਸੁਪੈਦ سفید ਸਫ਼ੇਦ) ਚਿੱਟਾ,ਵੇਖੋ 'ਸੁਪੇਦ'

*ਰਾਤੀ ਹੋਵਨਿ ਕਾਲੀਆ ਸੁਪੇਦਾ ਸੇ ਵੰਨ॥*

- ਸੂਹੀ ੩,ਵਾਰ ੧੩ਸ, ੧, ੨:੧ (789)

ਸਫਰੀ-(ਫ਼ਾ. سفری ਸਫ਼ਰੀ)ਮੁਸਾਫਰ,ਯਾਤਰੀ,ਰਾਹੀ, ਪਾਂਧੀ

*ਦੇਵਨਹਾਰੁ ਬਿਸਾਰਿਓ ਅੰਧੁਲੇ ਜਿਉ ਸਫਰੀ ਉਦਰੁ ਭਰੈ ਬਹਿ ਹਾਟੁਲੀ॥*

- ਸਾਰ ੫, ੬੧, ੧ : ੨ (1216)

ਸਫਰੀਆ-(ਅ. صف ਸਫ਼) ਇਕੱਠ, ਸੰਗਤ, ਸਭਾ

*ਥਿਰੁ ਸਾਧ ਸਫਰੀਆ॥*

- ਬਿਹਾ ੫, ੧, ੪ : ੧ (537)

ਸਬ-(ਫ਼ਾ. شب ਸ਼ਬ) ਰਾਤ

*ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ॥*

- ਤਿਲੰ ੧, ੧, ੩ : ੧ (721)

ਸਬਰ- (ਅ. صبر ਸਬਰ) ਸੰਤੋਖ

*ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨ੍ਹਿ॥*

- ਸਲੋ ਫਰ, ੧੧੬ : ੧ (1384)

ਸਬਰੁ-ਸੰਤੋਖ, ਵੇਖੋ 'ਸਬਰ'

*ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ॥*

- ਸਿਰੀ ੪, ਵਾਰ ੨ਸ, ੧, ੨ : ੧ (83)

ਸਬਾਹ-(ਅ. شب ਸ਼ਬ) ਰਾਤ

*ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ॥*

- ਮਾਝ ੧, ਵਾਰ ੧੮ਸ, ੨, ੧: ੪ (146)

ਸਬੂਰੀ-(ਫ਼ਾ. صبوری ਸਬੂਰੀ) ਸਹਿਨਸ਼ੀਲਤਾ, ਸੰਤੋਖ

*ਪੰਚ ਮਰਦ ਸਿਦਕਿ ਲੇ ਬਾਧਹੁ ਖੈਰਿ ਸਬੂਰੀ ਕਬੂਲ ਪਰਾ॥*

- ਮਾਰੂ ੫, ਸੋਲਾ ੧੨, ੪ : ੩ (1083)

ਸਮਾਇ- (1) (ਅ. سماع ਸਮਾਅ) ਮਸਤੀ, ਵਜਦ, ਵਿਸਮਾਦ (ਮਹਾਨਕੋਸ਼)

*ਤਉ ਦਰਸਨ ਕੀ ਕਰਉ ਸਮਾਇ॥*

- ਤਿਲੰ ੧, ੨, ੧* : ੧ (721)

(2) (ਅ. سماعت ਸਮਾਅਤ), ਸੁਣਵਾਈ, ਸੁਣਨ ਦੀ ਕ੍ਰਿਆ

*ਅਖੀ ਦੇਖੈ ਜਿਹਵਾ ਬੋਲੈ ਕੰਨੀ ਸੁਰਤਿ ਸਮਾਇ॥*

- ਮਾਝ ੧, ਵਾਰ ੨ਸ, ੧, ੧ : ੨ (138)

ਸਮਾਈ-(ਅ. سماعت ਸਮਾਅਤ) ਸੁਣਵਾਈ, ਭਾਵ ਸਮਾਈ ਕਰਨਾ, ਓਟ ਦੇਣਾ

*ਨਾਹਿਨ ਦਰਬੁ ਨ ਜੋਬਨਮਾਤੀ ਮੋਹਿ ਅਨਾਥ ਕੀ ਕਰਹੁ ਸਮਾਈ॥*

- ਗਉ ੫, ੧੧੮*, ੨ : ੧ (204)

ਸਰ-(ਫ਼ਾ. سر ਸਰ), ਸਿਰ

*ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ॥*

- ਤਿਲੰ ੧, ੧, ੧* : ੨ (721)

ਸਰਕਾਰ-(ਫ਼ਾ. سرکار ਸਰਕਾਰ) ਹਕੂਮਤ, ਰਾਜ

*ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ॥*

- ਸਿਰੀ ੩, ੬੩, ੨ : ੨ (38)

ਸਰੰਜਾਮ-(ਫ਼ਾ. سرانجام ਸਰਅੰਜਾਮ)(1) ਕਾਰਜ ਸਿੱਧ ਕਰਨ ਦਾ ਸਾਮਾਨ, ਪ੍ਰਬੰਧ, ਯਤਨ, ਆਹਰ

*ਸਗਲ ਸਰੰਜਾਮ ਕਰੇ ਪ੍ਰਭੁ ਆਪੇ॥*

- ਬਿਲਾ ੫, ੧੭, ੨ : ੧ (805)

(2) ਅੰਤ ਨੂੰ, ਅਖੀਰ ਨੂੰ

*ਅਨਿਕ ਜਤਨ ਉਆ ਕੈ ਸਰੰਜਾਮ॥*

(ਭਾਵ ਪੂਰੇ ਹੁੰਦੇ/ਸਫ਼ਲ ਹੁੰਦੇ ਹਨ, ਨੇਪਰੇ ਚੜ੍ਹਦੇ ਹਨ)

- ਰਾਮ ੫, ੧੮, ੧* : ੨ (888)

ਸਰੰਜਾਮਿ-ਪ੍ਰਬੰਧ, ਆਹਰ, ਵੇਖੋ 'ਸਰੰਜਾਮ'

*ਸਰੰਜਾਮਿ ਲਾਗੁ ਭਵਜਲ ਤਰਨ ਕੈ॥*

- ਆਸਾ ੫, ਸੋਪੁ ੪, ੧* : ੧ (12)

ਸਰਦ-(ਫ਼ਾ. سرد ਸਰਦ) ਠੰਢੀ, ਸੀਤ

*ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ॥*

- ਜੈਤ ੫, ਵਾਰ ੧੭ਸ, ੫, ੨ : ੧ (709)

ਸਰਫੈ-(ਅ. صرفه ਸਰਫ਼ਹ) ਸੂਮਪੁਣੇ ਨਾਲ/ ਕੰਜੂਸੀ ਨਾਲ

*ਸਰਫੈ ਸਰਫੈ ਸਦਾ ਸਦਾ ਏਵੈ ਗਈ ਵਿਹਾਇ॥*

- ਸਲੋ ੧, ੩੧ : ੩ (1412)

ਸਰਮ-(ਫ਼ਾ. شرم ਸ਼ਰਮ) ਲੱਜਾ, ਲਾਜ

*ਕਰਿ ਕਿਰਪਾ ਨਾਨਕੁ ਗੁਣ ਗਾਵੈ ਰਾਖਹੁ ਸਰਮ ਅਸਾੜੀ ਜੀਉ॥*

- ਮਾਝ ੫, ੩੭, ੪ : ੩ (105)

ਸਰਮਾ-(ਫ਼ਾ. شرمہ ਸ਼ਰਮਾ) ਲੱਜਾ, ਲਾਜ, ਵੇਖੋ 'ਸਰਮ'

*ਸਰਣਿ ਪਰੇ ਕੀ ਰਾਖਹੁ ਸਰਮਾ॥*

- ਆਸਾ ੫, ਸੋਪੁ ੪, ੨ : ੪ (12)

ਸਰਮਾਵੈ-ਲੱਜਾ ਕਰੇ, ਲੱਜਿਤ ਹੋਵੇ, ਵੇਖੋ 'ਸਰਮ'

*ਬੇਸੁਆ ਭਜਤ ਕਿਛੁ ਨਹ ਸਰਮਾਵੈ॥*

- ਭੈਰ ੫, ੨੮, ੧ : ੨ (1143)

ਸਰਮਿੰਦਾ-(ਫ਼ਾ. شرمنده ਸ਼ਰਮਿੰਦਾ) ਲੱਜਿਤ, ਸ਼ਰਮਸਾਰ

*ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ॥*

- ਸਲੋ ਫਰ, ੫੯ : ੨ (1381)

ਸਰਮੁ-ਲੱਜ਼ਾ, ਸ਼ਰਮ, ਵੇਖੋ 'ਸਰਮ'

*ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥*

- ਤਿਲੰ ੧, ੫, ੧ : ੩ (722)

ਸਰਾ-(1) (ਫ਼ਾ. شراب ਸ਼ਰਾਬ) ਸ਼ਰਾਬ

*ਸਚੁ ਸਰਾ ਗੁੜ ਬਾਹਰਾ ਜਿਸੁ ਵਿਚਿ ਸਚਾ ਨਾਉ॥*

- ਸਿਰੀ ੧, ੫, ੨ : ੧ (15)

(2) (ਅ. شرع ਸ਼ਰਅ) ਸਿੱਧਾ/ਸੱਚਾ ਰਾਹ, ਮੁਸਲਮਾਨੀ ਧਰਮ ਮਰਯਾਦਾ

*ਕਲਿ ਕਲਵਾਲੀ ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ॥*

- ਰਾਮ ੧, ਅਸ ੧, ੫ : ੧ (903)

ਸਰਾਇ- (ਫ਼ਾ. سرائے ਸਰਾਯ) ਸਰਾਂ, ਮੁਸਾਫ਼ਰਖਾਨਾ, ਧਰਮਸਾਲਾ

*ਸੁਬਹ ਨਿਵਾਜ ਸਰਾਇ ਗੁਜਾਰਉ॥* (ਸਰਾਂ ਵਿਚ, ਰਸਤੇ ਵਿਚ)

- ਸੂਹੀ ਕਬ, ੩, ੨ : ੪ (792)

ਸਰਾਇਚਉ- ਛੋਟਾ ਤੰਬੂ, ਵੇਖੋ 'ਸਰਾਇਚਾ'

*ਸੇਜ ਸਧਾ ਸਹਜੁ ਛਾਵਾਣੁ ਸੰਤੋਖੁ ਸਰਾਇਚਉ ਸਦਾ ਸੀਲ ਸੰਨਾਹੁ ਸੋਹੈ॥*

- ਸਵ ੪, ਕਲ੍ਯ ੧੦ : ੧ (1398)

ਸਰਾਇਚਾ-(ਫ਼ਾ. سراچہ ਸਰਾਚਹ) ਤੰਬੂ, ਛੋਟਾ ਘਰ, ਤੰਬੋਟੀ

*ਜਾਂਚੈ ਘਰਿ ਦਿਗ ਦਿਸੈ ਸਰਾਇਚਾ ਬੈਕੁੰਠ ਭਵਨ ਚਿਤ੍ਰਸਾਲਾ ਸਪਤਲੋਕ ਸਾਮਾਨਿ ਪੂਰੀਅਲੇ॥*

- ਮਲਾ ਨਾਮ, ੧, ੧ : ੧ (1292)

ਸਰਾਇਚੇ-ਤੰਬੂ, ਵੇਖੋ 'ਸਰਾਇਚਾ'

*ਤੰਬੂ ਪਲੰਘ ਨਿਵਾਰ ਸਰਾਇਚੇ ਲਾਲਤੀ॥*

- ਮਾਝ ੧, ਵਾਰ ੮ : ੨ (141)

ਸਰਾਈ-ਸਰਾਵਾਂ, ਵੇਖੋ 'ਸਰਾਇ'

*ਕਹਾਂ ਸੁ ਘਰ ਦਰ ਮੰਡਪ ਮਹਲਾ ਕਹਾ ਸੁ ਬੰਕ ਸਰਾਈ॥*

- ਆਸਾ ੧, ਅਸ ੧੨, ੨ : ੧ (417)

ਸਰਾਫ-(ਅ. صراف ਸਰਾਫ਼) ਪਰਖਣ ਵਾਲਾ, ਸੋਨੇ ਚਾਂਦੀ ਦਾ ਪਾਰਖੂ, ਸੁਨਿਆਰਾ

*ਇਹੁ ਤਨੁ ਹਾਟੁ ਸਰਾਫ ਕੋ ਭਾਈ ਵਖਰੁ ਨਾਮੁ ਅਪਾਰੁ॥*

- ਸੋਰ ੧, ਅਸ ੨, ੮ : ੧ (636)

ਸਰਾਫਾ-ਪਾਰਖੂਆਂ ਦੇ, ਵੇਖੋ 'ਸਰਾਫ'

*ਉਘਰਿ ਗਇਆ ਜੈਸੇ ਖੋਟਾ ਢਬੂਆ ਨਦਰਿ ਸਰਾਫਾ ਆਇਆ॥*

- ਆਸਾ ੫, ੪੨, ੩ : ੧ (381)

ਸਰਾਫੀ-(1) ਪਰਖਣ ਦਾ ਕੰਮ, ਵੇਖੋ 'ਸਰਾਫ'

*ਐਸਾ ਸਾਹੁ ਸਰਾਫੀ ਕਰੈ॥*

- ਆਸਾ ੧, ਅਸ ੫, ੧* : ੧ (413)

(2) ਸਰਾਫਾਂ (ਪਾਰਖੂਆਂ) ਨੇ

*ਪਰਖਿ ਖਜਾਨੈ ਪਾਇਆ ਸਰਾਫੀ ਫਿਰਿ ਨਾਹੀ ਤਾਈਜਾ ਹੇ॥*

- ਮਾਰੂ ੫, ਸੋਲਾ ੩, ੧੬ : ੩ (1074)

ਸਰਾਫੁ-ਪਾਰਖੂ, ਵੇਖੋ 'ਸਰਾਫ'

*ਜਾ ਸਤਿਗੁਰੁ ਸਰਾਫੁ ਨਦਰਿ ਕਰਿ ਦੇਖੈ ਸੁਆਵਗੀਰ ਸਭਿ ਉਘੜਿ ਆਏ॥*

- ਗਉ ੪, ਵਾਰ ੭ਸ, ੪, ੧ : ੫ (303)

ਸਰੀਅਤਿ-(ਅ਼ ﺷﺮﻳﻌﺖ ਸ਼ਰੀਅ਼ਤ) ਮਜ਼੍ਹਬੀ ਹੁਕਮ, ਇਸਲਾਮੀ ਕਾਨੂੰਨ

*ਸਰੈ ਸਰੀਅਤਿ ਕਰਹਿ ਬੀਚਾਰੁ॥*

- ਸਿਰੀ ੪, ਵਾਰ ੪ਸ, ੧, ੧ : ੫ (84)

ਸਰੀਕ-(ਅ਼. ﺷﺮﯾﮏ ਸ਼ਰੀਕ) ਸ਼ਰੀਕਾ ਕਰਨ ਵਾਲਾ, ਰਕੀਬ, ਵਿਰੋਧੀ, ਬਰਾਬਰੀ ਕਰਨ ਵਾਲਾ, ਸ਼ਰੀਕਾ

*ਹਉ ਹੋਆ ਮਾਹਰੁ ਪਿੰਡ ਦਾ ਬੰਨਿ ਆਦੇ ਪੰਜਿ ਸਰੀਕ ਜੀਉ॥*

- ਸਿਰੀ ੫, ਅਸ ੨੯, ੪ : ੩ (73)

ਸਰੀਕੀ-(1) (ਅ਼. ﺷﺮﯾﮏ ਸ਼ਰੀਕ) ਭਾਈਵਾਲ, ਸਾਂਝੀ

*ਆਪੁ ਜਨਾਇ ਅਵਰ ਕਉ ਜਾਨੈ ਤਬ ਹੋਇ ਭਿਸਤ ਸਰੀਕੀ॥*

- ਆਸਾ ਕਬ, ੧੭, ੪ : ੨ (480)

(2) ਸਰੀਕਾਂ ਵਾਲਾ ਕੰਮ ਭਾਵ ਬਰਾਬਰੀ

*ਕੀਤਾ ਹੋਵੈ ਸਰੀਕੀ ਕਰੈ ਅਨਹੋਦਾ ਨਾਉ ਧਰਾਇਆ॥*

- ਪ੍ਰਭਾ ੩, ਅਸ ੧, ੭ : ੩ (1154)

ਸਰੀਕੁ-ਭਾਈਵਾਲ, ਬਰਾਬਰ ਦਾ ਹਿੱਸੇਦਾਰ, ਵੇਖੋ 'ਸਰੀਕੀ'

*ਅਵਰੁ ਨ ਦੀਸੈ ਕਿਸੁ ਸਾਲਾਹੀ ਤਿਸਹਿ ਸਰੀਕੁ ਨ ਕੋਈ॥*

- ਸੋਰ ੧, ੫, ੪ : ੧ (597)

ਸਲਾਮ-(ਅ. ﺳﻼﻡ ਸਲਾਮ) ਅੱਖਰੀ ਅਰਥ ਕੁਸ਼ਲਤਾ; ਸਤਿਕਾਰ, ਪਰਣਾਮ, ਨਮਸਕਾਰ

*ਬਧੇ ਕਰਨਿ ਸਲਾਮ ਖਸਮ ਨ ਭਾਣਿਆ॥*

- ਮਾਝ ੧, ਵਾਰ ੧੧ : ੬ (143)

ਸਲਾਮਤਿ-(ਅ. ﺳﻼﻣﺖ ਸਲਾਮਤ) (1) ਸੁਰੱਖਿਅਤ

*ਸਹੀ ਸਲਾਮਤਿ ਘਰਿ ਲੈ ਆਇਆ॥*

- ਆਸਾ ੫, ੬, ੩ : ੪ (372)

*ਪੂੰਜੀ ਸਾਬਤੁ ਰਾਸਿ ਸਲਾਮਤਿ ਚੂਕਾ ਜਮ ਕਾ ਫਾਹਾ ਹੇ॥*

- ਮਾਰੂ ੧, ਸੋਲਾ ੧੨, ੧੦ : ੩ (1032)

(2) ਸਥਿਤ, ਜੀਵਤ

*ਤੂ ਸਦਾ ਸਲਾਮਤਿ ਨਿਰੰਕਾਰ॥*

- ਜਪੁ ੧, ੧੬ : ੨੪ (3)

*ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ॥* (ਜਿਉਂਦਿਆਂ)

- ਰਾਮ ਬਸ, ਵਾਰ ੧ : ੬ (966)

ਸਲਾਮੁ-ਸਤਿਕਾਰ ਭੇਟਾ, ਨਮਸਕਾਰ

*ਕਰਸਨਿ ਤਖਤਿ ਸਲਾਮੁ ਲਿਖਿਆ ਪਾਵਸੀ॥* (ਭਾਵ ਈਨ ਮੰਨਣਾ)

- ਮਾਝ ੧, ਵਾਰ ੧੧ : ੮ (143)

*ਤਿਸੁ ਮੁਲਾ ਕਉ ਸਦਾ ਸਲਾਮੁ॥*

- ਭੈਰ ਕਬ, ੧੧, ੧ : ੪ (1159)

ਸਲਾਰ-(ਫਾ. سالار ਸਾਲਾਰ) ਸਰਦਾਰ, ਫੌਜ ਦਾ ਸਰਦਾਰ, ਫੌਜ ਦਾ ਮੁਖੀ, (ਜਰਨੈਲ)

*ਸੁਰ ਸਿਧ ਗਣ ਗੰਧਰਬ ਮੁਨਿ ਜਨ ਸੇਖ ਪੀਰ ਸਲਾਰ॥*

- ਸਿਰੀ ੧, ਅਸ ੧੭, ੩:੧ (64)

*ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ॥*

- ਸਿਰੀ ੧, ੬, ੩ : ੧ (16)

ਸਵਦ-(ਫਾ. شود ਸ਼ਵੱਦ) ਹੋ ਜਾਣਾ

*ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ॥*

- ਤਿਲੰ ੧, ੧, ੨ : ੨ (721)

ਸਵਰਾ-(ਫਾ. شوہر ਸ਼ੌਹਰ) ਪਤੀ

*ਨਾਨਕ ਧਨੁ ਧੰਨੁ ਧੰਨੁ ਸੋਹਾਗਣਿ ਜਿਨਿ ਪਿਰੁ ਰਾਵਿਅੜਾ ਸਚੁ ਸਵਰਾ॥* (ਭਾਵ ਪਰਮਾਤਮਾ)

- ਵਡ ੪, ੩, ੨ : ੪ (561)

ਸਾਇਰ-(ਅ. شاعر ਸ਼ਾਅਰ) ਕਵੀ

*ਕਰੇ ਕਰਾਏ ਸਭ ਕਿਛੁ ਜਾਣੈ ਨਾਨਕ ਸਾਇਰ ਇਵ ਕਹਿਆ॥*

- ਆਸਾ ੧, ਪਟੀ ੩੫ : ੨ (434)

ਸਾਇਰੁ-ਕਵੀ, ਵੇਖੋ 'ਸਾਇਰ'

*ਨਾਨਕੁ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ॥*

- ਧਨਾ ੧, ੨, ੨ : ੨ (660)

ਸਾਹ-(ਫਾ. شاہ ਸ਼ਾਹ) ਬਾਦਸ਼ਾਹ, ਸੁਆਮੀ

*ਖਖੈ ਖੁੰਦਕਾਰੁ ਸਾਹ ਆਲਮੁ ਕਰਿ ਖਰੀਦਿ ਜਿਨਿ ਖਰਚੁ ਦੀਆ॥*

- ਆਸਾ ੧, ਪਟੀ ੬ : ੧ (432)

ਸਾਹਬਿ-(ਅ਼. صاحب ਸਾਹ਼ਿਬ)ਬਾਦਸ਼ਾਹ/ਹਾਕਮ/ ਸੁਆਮੀ/ ਪ੍ਰਭੂ/ਕਰਤਾਰ ਨੇ

*ਸਾਹਬਿ ਅੰਧਾ ਜੋ ਕੀਆ ਕਰੇ ਸੁਜਾਖਾ ਹੋਇ॥*

- ਰਾਮ ੩, ਵਾਰ ੧੬ਸ, ੨, ੨ : ੧ (954)

ਸਾਹਬੁ-ਮਾਲਕੁ, ਹਾਕਮ, ਸੁਆਮੀ, ਵੇਖੋ 'ਸਾਹਬਿ'

*ਸਾਚਾ ਸਾਹਬੁ ਏਕੁ ਤੂ ਹੋਰਿ ਜੀਆ ਕੇਤੇ ਲੋਅ॥*

- ਸਿਰੀ ੧, ੩, ੩ : ੩ (15)

ਸਾਹਿਬ-ਮਾਲਕ, ਪ੍ਰਭੂ, ਪਤੀ, ਵੇਖੋ 'ਸਾਹਬਿ'

*ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ॥*

- ਗਉ ੧, ਸੋਹ ੧, ੩ : ੨ (12)

*ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥* (ਪਤੀ, ਮਾਲਕ)

- ਵਡ ੧, ੩, ੧ : ੧੮ (558)

ਸਾਹਿਬਾ-ਮਾਲਕ, ਸੁਆਮੀ, ਵੇਖੋ 'ਸਾਹਬਿ'

*ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ॥*

- ਆਸਾ ੧, ਸੋਦ ੨, ੧* : ੧ (9)

ਸਾਹਿਬਿ-( ਅ. صاحب ਸਾਹ਼ਿਬ) ਮਾਲਕ/ਪਤੀ ਨੇ/ਨਾਲ, ਵੇਖੋ 'ਸਾਹਬਿ'

*ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ॥*

- ਮਾਝ ੫, ਬਾਰਾ ੧੦ : ੨ (135)

ਸਾਹਿਬੀ-(ਫ਼ਾ. صاحبی ਸਾਹ਼ਿਬੀ) ਹਕੂਮਤ,ਮਾਲਕੀ, ਅਮੀਰੀ,ਰਾਜ-ਭਾਗ

*ਦਿਵਸ ਚਾਰਿ ਕੀ ਕਰਹੁ ਸਾਹਿਬੀ ਜੈਸੇ ਬਨ ਹਰ ਪਾਤ॥*

– ਸਾਰ ਕਬ, ੧, ੧ : ੨ (1251)

ਸਾਹਿਬੁ-ਬਾਦਸ਼ਾਹ, ਮਾਲਕ, ਵੇਖੋ 'ਸਾਹਬਿ'

*ਆਪੇ ਸਾਹਿਬੁ ਆਪਿ ਵਜੀਰ॥*

- ਗਉ ੩, ੨੬, ੪ : ੩ (159)

ਸਾਹਿਬੈ-ਮਾਲਕ, ਸੁਆਮੀ, ਵੇਖੋ 'ਸਾਹਬਿ'

*ਬਹੁ ਗੁਣ ਮੇਰੇ ਸਾਹਿਬੈ ਭਾਈ ਹਉ ਤਿਸ ਕੈ ਬਲਿ ਜਾਉ॥*

- ਸੋਰ ੫, ਅਸ ੧, ੭ : ੧ (640)

ਸਾਹਿਬੋ-ਸੁਆਮੀ, ਮਾਲਕ, ਵੇਖੋ 'ਸਾਹਿਬ'

*ਤੂ ਠਾਕੁਰੁ ਤੂ ਸਾਹਿਬੋ ਤੂਹੈ ਮੇਰਾ ਮੀਰਾ॥*

- ਤਿਲੰ ੪, ਅਸ ੨, ੨੧ : ੧ (726)

ਸਾਹੀ-(1) (ਅ. شاہی ਸ਼ਾਹੀ) ਸ਼ਾਹ (ਬਾਦਸ਼ਾਹ) ਨਾਲ ਸਬੰਧਤ; ਬਾਦਸ਼ਾਹ

*ਤੂ ਸਾਹੀ ਹੂ ਸਾਹੁ ਹਉ ਕਹਿ ਨ ਸਕਾ ਗੁਣ ਤੇਰਿਆ॥*

- ਸੂਹੀ ੫, ਅਸ ੪, ੫ : ੨ (761)

(2) (ਫ਼ਾ. سیاہی, ਸਿਯਾਹੀ) ਸਿਆਹੀ

*ਜੇਤਾ ਆਖਣੁ ਸਾਹੀ ਸਬਦੀ ਭਾਖਿਆ ਭਾਇ ਸੁ ਭਾਈ॥*
(ਸਿਆਹੀ ਨਾਲ ਲਿਖੇ)

- ਸਾਰ ੪, ਵਾਰ ੧੨ਸ, ੧, ੧ : ੩ (1242)

ਸਾਹੁ- (1) ਮਾਲਕ, ਪਤੀ ਵੇਖੋ 'ਸਾਹ'

*ਪੰਚ ਸਖੀ ਮਿਲਿ ਰੁਦਨੁ ਕਰੇਹਾ॥*
*ਸਾਹੁ ਪਜੂਤਾ ਪ੍ਰਣਵਤਿ ਨਾਨਕ ਲੇਖਾ ਦੇਹਾ॥* (ਭਾਵ ਆਤਮਾ)

- ਆਸਾ ੫, ੩੪, ੪ : ੧; ੨ (359)

(2) ਬਾਦਸਾਹ

*ਤੂ ਸਾਹੀ ਹੂ ਸਾਹੁ ਹਉ ਕਹਿ ਨ ਸਕਾ ਗੁਣ ਤੇਰਿਆ॥*

- ਸੂਹੀ ੫, ਅਸ ੪, ੫ : ੨ (76

(3) ਮਾਲਕ, ਸੁਆਮੀ, ਸ਼ਾਹ

*ਸਚਾ ਸਾਹੁ ਸਚੇ ਵਣਜਾਰੇ ਪੂੰਜੀ ਨਾਮੁ ਵਿਸਾਹਾ ਹੇ॥*

- ਮਾਰੂ ੩, ਸੋਲਾ ੧੦, ੪ : ੩ (1053)

ਸਾਹੈ-ਮਾਲਕ, ਪ੍ਰਭੂ, ਵੇਖੋ 'ਸਾਹ'

*ਸਾਹੈ ਕੈ ਫੁਰਮਾਇਅੜੈ ਜੀ ਦੇਹੀ ਵਿਚਿ ਜੀਉ ਆਇ ਪਇਆ॥*

- ਮਾਰੂ ੫, ੩੧, ੧ : ੩ (1007)

ਸਾਕਤ-(ਅ. ساقط ਸਾਕ਼ਤ਼)ਡਿੱਗਿਆ ਹੋਇਆ, ਪਤਿਤ, ਨਿਕੰਮਾ, ਨਾਸਤਕ, ਮਾਇਆ ਦਾ ਪੁਜਾਰੀ

*ਜਿਨ ਕਉ ਪ੍ਰੀਤਿ ਨਾਹੀ ਹਰਿ ਸੇਤੀ ਤੇ ਸਾਕਤ ਮੂੜ ਨਰ ਕਾਚੇ॥*

- ਗਉ ੪, ੫੫, ੨ : ੧ (169)

*ਸਾਕਤ ਉਲਟਿ ਸੁਜਨ ਭਏ ਚੀਤਾ॥*

– ਗਉ ਕਬ, ੧੭, ੧ : ੪ (326)

ਸਾਕਰ-(ਫ਼ਾ. شکّر ਸ਼ੱਕਰ) ਸ਼ਕਰ, ਮਿੱਠਾ ਪਦਾਰਥ

*ਸਾਕਰ ਮਾਖੀ ਅਧਿਕ ਸੰਤਾਪੇ॥*

- ਭੈਰ ਕਬ, ੧੩, ੨ : ੨ (1160)

ਸਾਖ-(ਫ਼ਾ. شاخ ਸ਼ਾਖ਼) ਡਾਲੀ, ਟਾਹਣੀ, ਡਾਲ

*ਤੂੰ ਪੇਡੁ ਸਾਖ ਤੇਰੀ ਫੂਲੀ॥*

– ਮਾਝ ੫, ੨੮, ੧ : ੧ (102)

ਸਾਖਹ-ਟਾਹਣੀਓਂ, ਵੇਖੋ 'ਸਾਖ'

*ਨਾਮ ਕਿਤਿ ਸੰਸਾਰਿ ਕਿਰਣਿ ਰਵਿ ਸੁਰਤਰ ਸਾਖਹ॥*

- ਸਵ ੩, ੫ : ੧ (1393)

ਸਾਖਤਿ-(ਫ਼ਾ. ساخت ਸਾਖ਼ਤ) ਦੁਮਚੀ, ਘੋੜੇ ਦੀ ਦੁਮ ਨਾਲ ਬੰਨਿਆ ਸਾਜ਼ ਅਥਵਾ ਰੱਸਾ

*ਘੋੜੇ ਪਾਖਰ ਸੁਇਨੇ ਸਾਖਤਿ ਬੂਝਣੁ ਤੇਰੀ ਵਾਟ॥*

- ਸਿਰੀ ੧, ੭, ੩ : ੧ (16)

*ਸੋਇਨ ਸਾਖਤਿ ਪਉਣ ਵੇਗ ਧ੍ਰਿਗੁ ਧ੍ਰਿਗੁ ਚਤੁਰਾਈ॥*

- ਸਾਰ ੪, ਵਾਰ ੨੩ : ੩ (1246)

ਸਾਖਤੀ-(1) ਦੁਮਚੀ, ਵੇਖੋ 'ਸਾਖਤਿ'

*ਇਕਿ ਹੋਏ ਅਸਵਾਰ ਇਕਨਾ ਸਾਖਤੀ॥*(ਦੁਮਚੇ ਕਸਣ ਲਗ ਪਏ)

- ਮਾਝ ੧, ਵਾਰ ੧੦ : ੭ (142)

(2) (ਫ਼ਾ. ساختن ਸਾਖ਼ਤਨ) ਬਣਾਉਣਾ, ਘਾੜਤ ਘੜਨੱ

*ਆਪਿ ਕਰਾਏ ਸਾਖਤੀ ਫਿਰਿ ਆਪਿ ਕਰਾਏ ਮਾਰ॥*

- ਆਸਾ ੧, ਵਾਰ ੨੩ : ੨ (475)

ਸਾਖਾ-ਟਾਹਣੀ, ਡਾਲੀ, ਵੇਖੋ 'ਸਾਖ'

*ਸਾਖਾ ਤੀਨਿ ਨਿਵਾਰੀਆ ਏਕ ਸਬਦਿ ਲਿਵ ਲਾਇ॥* (ਤਿੰਨ ਗੁਣਾਂ ਰੂਪੀ ਸ਼ਾਖਾਵਾਂ)

- ਸਿਰੀ ੩, ਅਸ ੨੦, ੩ : ੨ (66)

ਸਾਜ-(ਫ਼ਾ. ساز ਸਾਜ਼) ਸਾਮਾਨ, ਉਪਜ, ਕਿਰਤ, ਰਚਨਾ

*ਧ੍ਰੰਮ ਬਾਦਰ ਸਭਿ ਮਾਇਆ ਸਾਜ॥*

- ਬਸੰ ੫, ੨, ੨ : ੨ (1192)

ਸਾਜਹਿ-(ਫ਼ਾ. ساز کردن ਸਾਜ਼ ਕਰਦਨ) ਬਣਾਉਂਦਾ ਹੈ, ਤਿਆਰ ਕਰਦਾ ਹੈ, ਰਚਦਾ ਹੈ

*ਤੂ ਹੁਕਮੀ ਸਾਜਹਿ ਸ੍ਰਿਸਟਿ ਸਾਜਿ ਸਮਾਵਹੀ॥*

- ਮਾਰੂ ੫, ਵਾਰ ੩ : ੨ (1095)

ਸਾਜਹੁ-ਬਣਾਉਂਦਾ ਹੈਂ, ਵੇਖੋ 'ਸਾਜਹਿ'

*ਕਰਮ ਧਰਮ ਤੁਮ੍ ਚਉਪੜਿ ਸਾਜਹੁ ਸਤੁ ਕਰਹੁ ਤੁਮ੍ ਸਾਰੀ॥*

- ਬਸੰ ੫, ੧੯, ੨ : ੧ (1185)

ਸਾਜਣ-ਬਣਾਉਣ ਲਈ, ਰਚਨਾ ਕਰਨ ਲਈ, ਵੇਖੋ 'ਸਾਜਹਿ'

*ਕੋਟਿ ਬ੍ਰਹਮੇ ਜਗੁ ਸਾਜਣ ਲਾਏ॥*

- ਭੈਰ ੫, ੫, ੧ : ੪ (1156)

ਸਾਜਾ-(ਫ਼ਾ. ساز ਸਾਜ਼) ਵਾਜਾ

*ਨਿਰਤਿ ਕਰੇ ਕਰਿ ਮਨੂਆ ਨਾਚੈ ਆਣੇ ਘੂਘਰ ਸਾਜਾ॥*

- ਰਾਮ ੫, ੭, ੧ : ੩ (884)

ਸਾਜਿ- ਬਣਾ ਕੇ, ਸਿਰਜ ਕੇ, ਵੇਖੋ 'ਸਾਜਹਿ'

*ਗਾਵੈ ਕੋ ਸਾਜਿ ਕਰੇ ਤਨੁ ਖੇਹ॥*

- ਜਪੁ ੧, ੩ : ੫ (2)

ਸਾਜਿਓ-ਰਚਿਆ, ਸਿਰਜਿਆ, ਬਣਾਇਆ, ਵੇਖੋ 'ਸਾਜਹਿ'

*ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥*

- ਆਸਾ ੧, ਵਾਰ ੧ : ੧ (463)

ਸਾਜਿਓਨੁ- ਰਚਿਆ, ਸਿਰਜਿਆ, ਬਣਾਇਆ, ਵੇਖੋ 'ਸਾਜਹਿ'

*ਆਪੀਨੈ ਆਪੁ ਸਾਜਿਓਨੁ ਆਪੇ ਹੀ ਥੰਮ੍ਹਿ ਖਲੋਆ॥*

- ਰਾਮ ਬਸ, ਵਾਰ ੮ : ੨ (968)

ਸਾਜਿਅਨੁ-ਬਣਾਏ, ਸਿਰਜੇ, ਵੇਖੋ 'ਸਾਜਹਿ'

*ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ॥*

- ਆਸਾ ੧, ਵਾਰ ੨੪ਸ, ੧, ੧ : ੧ (475)

ਸਾਜਿਆ-ਬਣਾਇਆ, ਸਿਰਜਿਆ, ਵੇਖੋ 'ਸਾਜਹਿ'

*ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥*

- ਸਿਰੀ ੧, ੧੫, ੩ : ੨ (19)

ਸਾਜਿਐ-ਘੜੇ, ਬਣਾਏ, ਸਿਰਜੇ, ਵੇਖੋ 'ਸਾਜਹਿ'

*ਇਕਨੈ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ॥*

- ਸਿਰੀ ੧, ਅਸ ੧੪, ੬ : ੨ (62)

ਸਾਜੀ-ਸਿਰਜੀ, ਬਣਾਈ, ਵੇਖੋ 'ਸਾਜਹਿ'

*ਜਿਨਿ ਸਿਸਟਿ ਸਾਜੀ ਸੋਈ ਜਾਣੈ॥*

- ਮਾਝ ੩, ਅਸ ੩੩, ੮ : ੧ (129)

ਸਾਜੀਅਨੁ-ਸਿਰਜੀ, ਬਣਾਈ, ਵੇਖੋ 'ਸਾਜਹਿ'

*ਆਪੇ ਧਰਤੀ ਸਾਜੀਅਨੁ ਆਪੇ ਆਕਾਸੁ॥*

- ਗਉ ੪, ਵਾਰ ੬ਸ, ੪, ੨ : ੧ (302)

ਸਾਜੀਐ- ਸਿਰਜੀ ਹੈ, ਬਣਾਈ ਹੈ, ਵੇਖੋ 'ਸਾਜਹਿ'

*ਤੁਧੁ ਆਪੇ ਧਰਤੀ ਸਾਜੀਐ ਚੰਦੁ ਸੂਰਜੁ ਦੁਇ ਦੀਵੇ॥*

- ਸਿਰੀ ੪, ਵਾਰ ੩ : ੧ (83)

ਸਾਜੁ-ਵਾਜਾ, ਵੇਖੋ 'ਸਾਜਾ'

*ਤਾਗਾ ਤੰਤੁ ਸਾਜੁ ਸਭੁ ਥਾਕਾ ਰਾਮ ਨਾਮ ਬਸਿ ਹੋਈ॥*

- ਆਸਾ ਕਬ, ੨੮, ੧ : ੨ (483)

ਸਾਜੇ-ਬਣਾਏ, ਸਿਰਜੇ, ਵੇਖੋ 'ਸਾਜਹਿ'

*ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ॥*

- ਸਿਰੀ ੧, ਅਸ ੧, ੪ : ੧ (53)

*ਆਪੇ ਸਾਜੇ ਕਰੇ ਆਪਿ ਜਾਈ ਭਿ ਰਖੈ ਆਪਿ॥*

- ਆਸਾ ੧, ਵਾਰ ੨੪ਸ, ੨, ੨ : ੧ (475)

ਸਾਦਕ-(ਫ਼ਾ. صادق ਸਾਦਿਕ਼) ਸਿਦਕ ਵਾਲਾ

*ਪੀਰ ਪੈਕਾਮਰ ਸਾਲਕ ਸਾਦਕ ਸੁਹਦੇ ਅਉਰੁ ਸਹੀਦ॥*

- ਸਿਰੀ ੧, ਅਸ ੧, ੩ : ੧ (53)

ਸਾਦਨ-(ਅ਼. سادن ਸਾਦਿਨ) ਦਰਬਾਨ, ਦਵਾਰਪਾਲ

*ਰਾਜ ਮਾਲ ਸਾਦਨ ਦਰਬਾਰ॥*

- ਭੈਰ ੫, ੮, ੩ : ੧ (1137)

ਸਾਦਿਕ-ਸਿਦਕ ਵਾਲੇ, ਵੇਖੋ 'ਸਾਦਕ'

*ਪੀਰ ਪੇਕਾਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ॥*

- ਆਸਾ ੧, ੩੩, ੨ : ੨ (358)

ਸਾਦਿਕਾ-ਸਿਦਕ ਵਾਲੇ, ਵੇਖੋ 'ਸਾਦਕ'

*ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ॥*

- ਸਿਰੀ ੪, ਵਾਰ ੨ਸ, ੧, ੨ : ੧ (83)

ਸਾਦੁ-(ਫ਼ਾ. شاد ਸ਼ਾਦ), ਖ਼ੁਸ਼ੀ, ਪ੍ਰਸੰਨਤਾ

*ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥*

- ਆਸਾ ੧, ਵਾਰ ੨੨ਸ, ੨, ੧ : ੨ (474)

ਸਾਬਤ-( ਅ਼. ثابت ਸਾਬਤ ) ਪੂਰਾ, ਮੁਕੰਮਲ, ਸੰਪੂਰਨ

*ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ॥*

- ਮਾਰੂ ੫, ਸੋਲਾ ੧੨, ੧੨ : ੩ (1084)

ਸਾਬਤਿ-ਅਖੰਡ, ਸਥਿਰ, ਪੱਕਾ, ਵੇਖੋ 'ਸਾਬਤ'

*ਕਬੀਰ ਜਾ ਕੀ ਦਿਲ ਸਾਬਤਿ ਨਹੀ ਤਾ ਕਉ ਕਹਾਂ ਖੁਦਾਇ॥*

- ਸਲੋ ਕਬ, ੧੮੫ : ੨ (1374)

ਸਾਬਤੁ-(1) ਮੁਕੰਮਲ, ਸੰਪੂਰਨ, ਪੂਰੀ, ਵੇਖੋ 'ਸਾਬਤ'

*ਸਾਬਤੁ ਵਸਤੁ ਓਹੁ ਅਪਨੀ ਲਹੈ॥*

- ਗਉ ੫, ੮੯, ੧* : ੨ (182)

(2) ਸਹੀ-ਸਲਾਮਤ, ਸੁਰੱਖਿਅਤ

*ਮਨਮੁਖ ਸੋਇ ਰਹੇ ਸੇ ਲੂਟੇ ਗੁਰਮੁਖਿ ਸਾਬਤੁ ਭਾਈ ਹੇ॥*

- ਮਾਰੂ ੧, ਸੋਲਾ ੫, ੪ : ੩ (1024)

ਸਾਬਰੀ-( ਅ. صابر ਸਾਬਿਰ) ਸਬਰ ਕਰਨ ਵਾਲੇ, ਸੰਤੋਖੀ

*ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨ੍ਹਿ॥*

- ਸਲੋ ਫਰ, ੧੧੬ : ੧ (1384)

ਸਾਬਾਸਿ-(1) (ਫ਼ਾ. شادباش ਸ਼ਾਦਬਾਸ਼ ਦਾ ਸੰਖੇਪ, شاباش ਸਾਬਾਸ਼) ਸ਼ੋਭਾ, ਚੰਗੇ ਕੰਮ ਲਈ ਸ਼ਲਾਘਾ, ਵਾਹ-ਵਾਹ, ਧੰਨ-ਧੰਨ, ਸਾਲਾਹੁਣਯੋਗ

*ਗੁਰਮੁਖਿ ਜਿਨੀ ਜਾਣਿਆ ਤਿਨ ਕੀਚੈ ਸਾਬਾਸਿ॥*

- ਸਿਰੀ ੧, ੧੬, ੫ : ੧ (20)

*ਸਹਜਿ ਸੁਭਾਇ ਮਿਲੇ ਸਾਬਾਸਿ॥*

- ਗਉ ੧, ੧੧, ੨ : ੨ (154)

*ਜਾ ਕਰਤਾ ਵਲਿ ਤਾ ਸਭੁ ਕੋ ਵਲਿ ਸਭਿ ਦਰਸਨੁ ਦੇਖਿ ਕਰਹਿ ਸਾਬਾਸਿ॥*

(ਧੰਨ-ਧੰਨ)

- ਗਉ ੪, ਵਾਰ ੧੦ਸ, ੪, ੨ : ੩ (305)

(2) ਧੰਨ ਹਨ, ਸਾਲਾਹੁਣ ਯੋਗ ਹਨ

*ਨਾਨਕ ਸੇ ਸਾਬਾਸਿ ਜਿਨੀ ਗੁਰ ਮਿਲਿ ਇਕੁ ਪਛਾਣਿਆ॥*

- ਗਉ ੫, ਵਾਰ ੫ਸ, ੫, ੨ : ੨ (319)

ਸਾਬਾਸੈ-ਧੰਨ ਹਨ, ਸਾਲਾਹੁਣ ਯੋਗ ਹਨ, ਵੇਖੋ 'ਸਾਬਾਸਿ' (2)

*ਜਿਤੁ ਹਰਿ ਪ੍ਰਭੁ ਜਾਪੈ ਸਾ ਧੰਨੁ ਸਾਬਾਸੈ ਧੁਰਿ ਪਾਇਆ ਕਿਰਤੁ ਜੁੜੰਦਾ॥*

- ਵਡ ੪, ਘੋੜੀ ੧, ੪ : ੩ (575)

ਸਾਬੁਨਿ-( ਅ. صابون ਸਾਬੂਨ) ਸਾਬਣ

*ਜਿਉ ਸਾਬੁਨਿ ਕਾਪਰ ਊਜਲ ਹੋਤ॥*

- ਰਾਮ ੫, ਅਸ ੪, ੫ : ੩ (914)

ਸਾਬੁਨੁ-ਸਾਬਣ ਨੇ, ਵੇਖੋ 'ਸਾਬੁਨਿ'

*ਮੈਲੁ ਕੀਨੋ ਸਾਬੁਨੁ ਸੁਧੁ॥*

- ਰਾਮ ੫, ੫੪, ੨ : ੨ (900)

ਸਾਬੂਣੁ-ਸਾਬਣ, ਵੇਖੋ 'ਸਾਬੁਨਿ'

*ਦੇ ਸਾਬੂਣੁ ਲਈਐ ਓਹੁ ਧੋਇ॥*

- ਜਪੁ ੧, ੨੦ : ੪ (4)

ਸਾਬੂਣੈ-ਸਾਬਣ ਦੇ, ਵੇਖੋ 'ਸਾਬੁਨਿ'

*ਕਕੈ ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਉਜਲਿਆ॥*

- ਆਸਾ ੧, ਪਟੀ ੫ : ੧ (432)

ਸਾਬੂਰੀ-(ਅ. صبر ਸਬਰ) ਸਬਰ, ਸੰਤੋਖ

*ਅਵਲਿ ਸਿਫਤਿ ਦੂਜੀ ਸਾਬੂਰੀ॥*

- ਮਾਰੂ ੫, ਸੋਲਾ ੧੨, ੯ : ੧ (1084)

ਸਾਰਤਾ-(ਅ. إشاره , إشارت ਇਸ਼ਾਰਾ ਇਸ਼ਾਰਤ )ਸੰਕੇਤ, ਇਸ਼ਾਰਾ

*ਦੇਇ ਬੁਝਾਰਤ ਸਾਰਤਾ ਸੇ ਅਖੀ ਡਿਠੜਿਆ॥*

- ਗਉ ੫, ੧੬੯*, ੨ : ੧ (218)

ਸਾਲਕ-(ਅ. سالک ਸਾਲਿਕ) ਰੱਬ ਦੇ ਰਾਹ ਤੇ ਚਲਣ ਵਾਲਾ, ਸੂਫੀਆਂ ਅਨੁਸਾਰ ਉਹ ਪੁਰਖ ਜੋ ਰੱਬ ਦੀ ਨਿਕਟਤਾ ਵੀ ਚਾਹੇ ਤੇ ਸੋਝੀਵਾਨ ਵੀ ਹੋਵੇ, ਖੁਦਾ-ਦੋਸਤ

*ਪੀਰ ਪੈਕਾਮਰ ਸਾਲਕ ਸਾਦਕ ਸੁਹਦੇ ਅਉਰੁ ਸਹੀਦ॥*

- ਸਿਰੀ ੧, ਅਸ ੧, ੩ : ੧ (53)

ਸਾਲਕਾ-ਰਾਹ ਦੱਸਣ ਵਾਲਾ, ਖੁਦਾ-ਦੋਸਤ, ਵੇਖੋ 'ਸਾਲਕ'

*ਕਰੁ ਗਹਿ ਲੀਨੇ ਅੰਧ ਕੂਪ ਤੇ ਵਿਰਲੇ ਕੇਈ ਸਾਲਕਾ॥*

- ਮਾਰੂ ੫, ਸੋਲਾ ੧੩, ੫ : ੩ (1085)

ਸਾਲਕੁ-ਰਾਹ ਦੱਸਣ ਵਾਲਾ, ਖੁਦਾ-ਦੋਸਤ, ਵੇਖੋ 'ਸਾਲਕ'

*ਸਾਲਕੁ ਮਿਤੁ ਨ ਰਹਿਓ ਕੋਈ॥*

- ਸਲੋ ੧, ੫ : ੨ (1410)

ਸਾਲਾਹ-(ਫ਼ਾ. صلاح ਸਲਾਹ) ਉਸਤਤ, ਵਡਿਆਈ; ਭਲਾਈ, ਨੇਕੀ

*ਅਖਰੀ ਨਾਮੁ ਅਖਰੀ ਸਾਲਾਹ॥*

- ਜਪੁ ੧, ੧੯ : ੪ (4)

ਸਾਲਾਹਹਿ-ਉਸਤਤ ਕਰਨ, ਵਡਿਆਈ ਕਰਨ, ਵੇਖੋ 'ਸਾਲਾਹ'

*ਅਨਦਿਨੁ ਹਰਿ ਸਾਲਾਹਹਿ ਸਾਚਾ ਨਿਰਮਲ ਨਾਦੁ ਵਜਾਵਣਿਆ॥*

- ਮਾਝ ੩, ਅਸ ੧੧, ੬ : ੩ (116)

ਸਾਲਾਹਣ-ਵਡਿਆਈ ਕਰਦੇ ਹਨ, ਸਿਫ਼ਤ ਕਰਦੇ ਹਨ, ਵੇਖੋ 'ਸਾਲਾਹ'

*ਸੁਣਿਐ ਮੁਖ ਸਾਲਾਹਣ ਮੰਦੁ॥*

- ਜਪੁ ੧, ੯ : ੨ (2)

ਸਲਾਹਣਾ-ਵਡਿਆਈ ਕਰਨੀ, ਸਿਫ਼ਤ ਕਰਨੀ, ਵੇਖੋ 'ਸਾਲਾਹ'

*ਤਿਨ ਕਾ ਕਿਆ ਸਾਲਾਹਣਾ ਅਵਰ ਸੁਆਲਿਉ ਕਾਇ॥*

- ਸਿਰੀ ੧, ੪, ੪ : ੨ (15)

ਸਾਲਾਹਣਿਆ-ਵਡਿਆਈ ਕਰਦੇ ਹਨ, ਸਿਫ਼ਤ ਕਰਦੇ ਹਨ, ਵੇਖੋ 'ਸਾਲਾਹ

*ਹਉ ਵਾਰੀ ਜੀਉ ਵਾਰੀ ਸਚੁ ਸਾਲਾਹਣਿਆ॥*

- ਮਾਝ ੩, ਅਸ ੧੮, ੧* : ੧ (119)

ਸਾਲਾਹਣੁ-ਵਡਿਆਈ, ਵੇਖੋ 'ਸਾਲਾਹ'

*ਸਿਫਤਿ ਸਾਲਾਹਣੁ ਤੇਰਾ ਹੁਕਮ ਰਜਾਈ॥*

- ਮਾਝ ੫, ੨੦, ੧ : ੧ (100)

ਸਲਾਹਦੇ-ਵਡਿਆਈ ਕਰਦੇ, ਸਿਫ਼ਤ ਕਰਦੇ, ਵੇਖੋ 'ਸਾਲਾਹ'

*ਸਭਿ ਤੁਧੈ ਨੋ ਸਾਲਾਹਦੇ ਦਰਿ ਗੁਰਮੁਖਾ ਨੋ ਪਰਗਾਸਿ॥*

- ਸਿਰੀ ੪, ਵਾਰ ੯ : ੫ (86)

ਸਾਲਾਹਨਿ-ਵਡਿਆਈ ਕਰਦੇ, ਸਿਫ਼ਤ ਕਰਦੇ, ਵੇਖੋ 'ਸਾਲਾਹ'

*ਪਿਰੁ ਸਾਲਾਹਨਿ ਆਪਣਾ ਤਿਨ ਕੈ ਹਉ ਸਦ ਬਲਿਹਾਰੈ ਜਾਉ॥*

- ਸਿਰੀ ੩, ੬੨, ੩ : ੧ (38)

ਸਾਲਾਹਾ-ਵਡਿਆਈ, ਨੇਕੀ, ਵੇਖੋ 'ਸਾਲਾਹ'

*ਗੁਰ ਕਿਰਪਾ ਤੇ ਘਟ ਅੰਤਰਿ ਵਸਿਆ ਸਬਦੇ ਸਚੁ ਸਾਲਾਹਾ ਹੇ ॥*

- ਮਾਰੂ ੩, ਸੋਲਾ ੧੩ ,੧੫ : ੩ (1057)

ਸਾਲਾਹਿ-ਸਲਾਹੁੰਦੇ ਹਨ, ਵਡਿਆਈ ਕਰਦੇ ਹਨ, ਵੇਖੋ 'ਸਾਲਾਹ'

*ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ॥*

- ਜਪੁ ੧, ੨੩ : ੧ (5)

*ਗੁਰਮਤੀ ਸਾਲਾਹਿ ਸਚੁ ਹਰਿ ਪਾਇਆ ਗੁਣਤਾਸੁ॥* (ਸਾਲਾਹ ਕੇ)

- ਸਿਰੀ ੩, ੩੨, ੧ : ੨ (27)

ਸਾਲਾਹਿਆ-ਵਡਿਆਈ ਕੀਤੀ, ਵੇਖੋ 'ਸਾਲਾਹ'

*ਗੁਣਵੰਤੀ ਸਾਲਾਹਿਆ ਸਚੇ ਸਚੀ ਸੋਇ॥*

- ਸਿਰੀ ੩, ਅਸ ੨੩, ੭ : ੨ (68)

ਸਾਲਾਹਿਹੁ-ਵਡਿਆਈ ਕਰਨੀ, ਸਿਫ਼ਤ ਕਰਨੀ ਵੇਖੋ 'ਸਾਲਾਹ'

*ਸਾਲਾਹਿਹੁ ਭਗਤਹੁ ਕਰ ਜੋੜਿ ਹਰਿ ਭਗਤ ਜਨ ਤਾਰਦਾ॥*

- ਸਿਰੀ ੪, ਵਾਰ ੧੮ : ੫ (90)

ਸਾਲਾਹੀ-(1) ਉਸਤਤ ਕਰਾਂ, ਵੇਖੋ 'ਸਾਲਾਹ'

*ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ॥*

- ਜਪੁ ੧, ੨੧ : ੧੫ (5)

(2) ਉਸਤਤ ਕਰਨ ਵਾਲੇ, ਵੇਖੋ 'ਸਾਲਾਹ'

*ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ॥*

- ਜਪੁ ੧, ੨੩ : ੧ (5)

(3) ਉਸਤਤ ਕਰਨ ਯੋਗ (ਵਾਹਿਗੁਰੂ), ਵੇਖੋ 'ਸਾਲਾਹ'

*ਸਾਲਾਹੀ ਸਚੁ ਸਾਲਾਹ ਸਚੁ ਸਚੁ ਕੀਮਤਿ ਕਿਨੈ ਨ ਪਾਈ॥*

- ਗਉ ੪, ਵਾਰ ੧੮ : ੨ (310)

ਸਾਲਾਹੀਅਹਿ-ਉਸਤਤ ਕਰੀਏ, ਵਡਿਆਈ ਕਰੀਏ, ਵੇਖੋ 'ਸਾਲਾਹ'

*ਜਿਤੁ ਮੁਖਿ ਤੂ ਸਾਲਾਹੀਅਹਿ ਤਿਤੁ ਮੁਖਿ ਕੈਸੀ ਭੁਖ॥*

- ਪ੍ਰਭਾ ੧, ੭, ੩ : ੨ (1328)

ਸਾਲਾਹੀਐ-ਉਸਤਤ ਕਰੀਏ, ਵੇਖੋ 'ਸਾਲਾਹ'

*ਗੁਰ ਸਬਦੀ ਸਾਲਾਹੀਐ ਰੰਗੇ ਸਹਜਿ ਸੁਭਾਇ॥*

- ਸਿਰੀ ੩, ੪੯, ੨ : ੨ (32)

ਸਾਲਾਹੇ- ਉਸਤਤ ਕਰੇ, ਵੇਖੋ 'ਸਾਲਾਹ'

*ਸਾਸਿ ਸਾਸਿ ਨਾਨਕੁ ਸਾਲਾਹੇ॥*

- ਮਾਝ ੫, ੩੪, ੪ : ੧ (104)

ਸਾਲਾਹੈ-ਸਲਾਹਉਂਦੇ ਹਨ, ਉਸਤਤ ਕਰਦੇ ਹਨ

*ਸਭ ਸਾਲਾਹੈ ਆਪ ਕਉ ਵਡਹੁ ਵਡੇਰੀ ਹੋਇ॥*

- ਸਿਰੀ ੧, ਅਸ ੮, ੮ : ੧ (58)

ਸਾਲਿਕ – ਰਾਹ ਦੱਸਣ ਵਾਲਾ, ਵੇਖੋ 'ਸਾਲਕ'

*ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ॥*

- ਆਸਾ ੪, ੩੩, ੨ : ੨ (358)

ਸਾਵਕਾ-(ਫ਼ਾ. سابقہ ਸਾਬਿਕ਼ਾ) ਪਿਛਲਾ, ਭਾਵ ਮਤ੍ਰੇਆ

*ਬਾਪੁ ਸਾਵਕਾ ਕਰੈ ਲਰਾਈ ਮਾਇਆ ਸਦ ਮਤਵਾਰੀ॥*

- ਆਸਾ ਕਬ, ੨੫, ੨ : ੧ (482)

ਸਿਆਹਹੁ-(ਫ਼ਾ. سیاہ ਸਿਯਾਹ) ਕਾਲੇ ਕੇਸਾਂ ਤੋ (ਭਾਵ ਜੁਆਨੀ ਤੋਂ)

*ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥*

- ਮਾਝ ੫, ਬਾਰਾ ੭ : ੬ (134)

ਸਿਆਹੀ-(ਫ਼ਾ. سیاہی, ਸਿਯਾਹੀ) ਮਸ, ਰੋਸ਼ਨਾਈ

*ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ॥*

- ਸਿਰੀ ੧, ੭, ੨ : ੨ (16)

ਸਿਆਹੁ-ਕਾਲਾ, ਵੇਖੋ 'ਸਿਆਹਹੁ'

*ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥*

(ਭਾਵ ਅਪਵਿੱਤ੍ਰ)

- ਸੋਰ ੪, ਵਾਰ ੨੨ਸ, ੩, ੧ : ੧ (651)

ਸਿਹਰੁ-(ਅ਼. سحر, ਸਿਹ਼ਰ) ਜਾਦੂ, ਇੰਦਰਜਾਲ, ਮਾਇਆਵੀ

*ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ॥*

- ਤਿਲੰ ਕਬ, ੧, ੧* : ੨ (727)

ਸਿਕਦਾਰ-(ਫਾ. سکّہ دار, ਸਿੱਕਦਾਰ) ਜਿਸ ਦਾ ਸਿੱਕਾ ਹੋਵੇ ਭਾਵ ਬਾਦਸ਼ਾਹ, ਸਰਦਾਰ, ਪਠਾਨਾਂ ਦੇ ਰਾਜ ਵਿਚਲਾ ਇੱਕ ਹਾਕਮ

*ਜਿਤਨੇ ਪਾਤਿਸਾਹ ਸਾਹ ਰਾਜੇ ਖਾਨ ਉਮਰਾਵ ਸਿਕਦਾਰ ਹਹਿ ਤਿਤਨੇ ਸਭਿ ਹਰਿ ਕੇ ਕੀਏ॥*

- ਬਿਲਾ ੪, ਵਾਰ ੬ : ੧ (851)

ਸਿਕਦਾਰਹੁ-ਅਹਿਲਕਾਰ, ਹਕੂਮਤ ਦੇ ਕਾਰਿੰਦੇ, ਵੇਖੋ 'ਸਿਕਦਾਰ'

*ਸਿਕਦਾਰਹੁ ਨਹ ਪਤੀਆਇਆ॥*

- ਸੋਰ ੫, ੫੧, ੧ : ੨ (621)

ਸਿਕਦਾਰਾ-ਹਾਕਮ, ਵੇਖੋ 'ਸਿਕਦਾਰ'

*ਏਕੁ ਕੋਟੁ ਪੰਚ ਸਿਕਦਾਰਾ ਪੰਚੇ ਮਾਗਹਿ ਹਾਲਾ॥*

- ਸੂਹੀ ਕਬ, ੫, ੧ : ੧ (793)

ਸਿਕਦਾਰਾਂ-ਹਾਕਮਾਂ, ਵੇਖੋ 'ਸਿਕਦਾਰ'

*ਹਰਣਾਂ ਬਾਜਾਂ ਤੈ ਸਿਕਦਾਰਾਂ ਏਨ੍ਹਾ ਪੜ੍ਹਿਆ ਨਾਉ॥*

- ਮਲਾ ੧, ਵਾਰ ੨੨ਸ, ੧, ੨ : ੧ (1288)

ਸਿਕਦਾਰੀ-ਰਾਜ, ਹਕੂਮਤ, ਬਾਦਸ਼ਾਹੀ, ਵੇਖੋ 'ਸਿਕਦਾਰ'

*ਇਸੁ ਧਰਤੀ ਮਹਿ ਤੇਰੀ ਸਿਕਦਾਰੀ॥*

- ਆਸਾ ੫, ੧੨, ੪ : ੨ (374)

ਸਿਕਦਾਰੀਆ-ਰਾਜ, ਹਕੂਮਤਾਂ, ਬਾਦਸ਼ਾਹੀਆਂ, ਵੇਖੋ 'ਸਿਕਦਾਰ'

*ਰਾਜ ਮਿਲਕ ਸਿਕਦਾਰੀਆ ਰਸ ਭੋਗਣ ਬਿਸਥਾਰ॥*

- ਸਿਰੀ ੫, ਅਸ ੨੬, ੬ : ੧ (70)

ਸਿਕਦਾਰੁ-ਹਾਕਮ, ਰਾਜਾ, ਵੇਖੋ 'ਸਿਕਦਾਰ'

*ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ॥*

- ਆਸਾ ੧, ਵਾਰ ੧੧ਸ, ੧, ੨ : ੧ (468)

ਸਿਕਦਾਰੈ-ਹਾਕਮ, ਸਰਦਾਰ, ਵੇਖੋ 'ਸਿਕਦਾਰ'

*ਰਯਤਿ ਮਹਰ ਮੁਕਦਮ ਸਿਕਦਾਰੈ॥*

- ਗਉ ੧, ਅਸ ੧੪, ੫ : ੧ (227)

ਸਿਕਾਰ-(ਫ਼ਾ. شکار, ਸ਼ਿਕਾਰ)ਜੰਗਲੀ ਜਾਨਵਰਾਂ ਨੂੰ ਮਾਰਨ ਦੀ ਕਿਰਿਆ/ਯਤਨ

*ਸੰਤ ਸੰਗਿ ਲੇ ਚੜਿਓ ਸਿਕਾਰ॥*

- ਭੈਰ ੫, ੪, ੧* : ੧ (1136)

ਸਿਜਦਾ-(ਅ਼. سجده, ਸਿਜਦਾ) ਰੱਬ ਦੇ ਸਾਹਮਣੇ ਸਿਰ ਝੁਕਾਉਣਾ, ਮੱਥਾ ਟੇਕਣਾ

*ਸਿਦਕੁ ਕਰਿ ਸਿਜਦਾ ਮਨੁ ਕਰਿ ਮਖਸੂਦੁ॥*

- ਸਿਰੀ ੪, ਵਾਰ ੪ਸ, ੧, ੧ : ੭ (84)

ਸਿਤਾਬ-(ਫ਼ਾ.شتاب, ਸ਼ਿਤਾਬ) ਜਲਦੀ, ਛੇਤੀ, ਕਾਹਲੀ ਨਾਲ, ਤੁਰੰਤ

*ਚਲਹੁ ਸਿਤਾਬ ਦੀਬਾਨਿ ਬੁਲਾਇਆ॥*

- ਸੂਹੀ ਕਬ, ੩, ੧ : ੪ (792)

ਸਿਦਕਿ-(ਅ਼. صدق, ਸਿਦਕ਼) ਨਿਸ਼ਚਾ/ਵਸ਼ਵਾਸ/ਸ਼ਰਧਾ ਨਾਲ (ਸਚਾਈ, ਸੱਚ, ਪਰਸੰਸਾ)

*ਪੰਚ ਮਰਦ ਸਿਦਕਿ ਲੇ ਬਾਧਹੁ ਖੈਰਿ ਸਬੂਰੀ ਕਬੂਲ ਪਰਾ॥*

- ਮਾਰੂ ੫, ਸੋਲਾ ੧੨, ੪ : ੩ (1083)

ਸਿਦਕੁ-ਨਿਸਚਾ, ਸ਼ਰਧਾ, ਵੇਖੋ 'ਸਿਦਕਿ'

*ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ॥*

- ਸਿਰੀ ੪, ਵਾਰ ੨ਸ, ੧, ੨ : ੧ (83)

*ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥*

- ਮਾਝ ੧, ਵਾਰ ੭ਸ, ੧, ੧ : ੧ (140)

ਸਿਫੀਤੀ-( ਅ਼. صفت, ਸਿਫਤ) ਉਸਤਤ, ਵਡਿਆਈ, ਗੁਣ, ਖੂਬੀ

*ਜਿਨ ਕਉ ਪੋਤੈ ਪੁੰਨੁ ਹੈ ਤਿਨ੍ ਵਾਤਿ ਸਿਪੀਤੀ॥*

- ਰਾਮ ੩, ਵਾਰ ੧੦ : ੪ (951)

ਸਿਫਤਿ- (1) ਵੇਖੋ 'ਸਿਪਿਤੀ', ਉਸਤਤ, ਜੱਸ

*ਜਿਸ ਨੋ ਬਖਸੇ ਸਿਫਤਿ ਸਾਲਾਹ॥*

- ਜਪੁ ੧, ੨੫ : ੧੬ (5)

*ਕੂੜਿ ਕਮਾਣੈ ਕੂੜੋ ਹੋਵੈ ਨਾਨਕ ਸਿਫਤਿ ਵਿਗਾਸਿ॥*

(ਸਿਫਤ ਦੁਆਰਾ, ਉਸਤਤ ਦੁਆਰਾ)

- ਆਸਾ ੧, ਵਾਰ ੨੨ਸ, ੨, ੩ : ੫ (474)

ਸਿਫਤੀ-(1)। ਉਪਮਾ/ਉਸਤਤ ਵਿਚ, ਵੇਖੋ 'ਸਿਪੀਤੀ'

*ਇਕਿ ਆਪਣੀ ਸਿਫਤੀ ਲਾਇਅਨੁ ਦੇ ਸਤਿਗੁਰ ਮਤੀ॥*

- ਰਾਮ ੩, ਵਾਰ ੩ : ੧ (948)

*ਸਿਫਤੀ ਗੰਢੁ ਪਵੈ ਦਰਬਾਰਿ॥* (ਉਸਤਤ ਦੁਆਰਾ)

- ਮਾਝ ੧,ਵਾਰ ੧੨ਸ, ੧, ੨:੧੪ (143)

*ਅੰਤੁ ਨ ਸਿਫਤੀ ਕਹਣਿ ਨ ਅੰਤੁ॥* (ਜੱਸ, ਉਪਮਾ ਦਾ)

- ਜਪੁ ੧, ੨੪ : ੧ (5)

(2). (ਅ. واصف ਵਾਸਫ) ਸਿਫਤ ਕਰਨ ਵਾਲਾ

*ਧਾਤੁ ਮਿਲੈ ਫੁਨਿ ਧਾਤੁ ਕਉ ਸਿਫਤੀ ਸਿਫਤਿ ਸਮਾਇ॥*

- ਸਿਰੀ ੧, ੧੨, ੧ : ੧ (18)

ਸਿਫਤ'ੀ- ਉਸਤਤ, ਜੱਸ, ਵੇਖੋ 'ਸਿਪੀਤੀ'

*ਆਖਹਿ ਥਕਹਿ ਆਖਿ ਆਖਿ ਕਰਿ ਸਿਫਤ'ੀ ਵੀਚਾਰ॥*

- ਸਾਰ ੪, ਵਾਰ ੧੧ਸ, ੧, ੧ : ੬ (1241)

ਸਿਰ-(ਫ਼ਾ. سر ਸਰ) ਸੀਸ

*ਜਾ ਤੁਧੁ ਭਾਵੈ ਤੇਗ ਵਗਾਵਹਿ ਸਿਰ ਮੁੰਡੀ ਕਟਿ ਜਾਵਹਿ॥*

- ਮਾਝ ੧, ਵਾਰ ੧੫ਸ, ੧, ੧ : ੫ (145)

ਸਿਰਕਾਰ-(ਫ਼ਾ. سرکار ਸਰਕਾਰ) ਹਕੂਮਤ, ਰਾਜ

*ਜਿਸ ਹੀ ਕੀ ਸਿਰਕਾਰ ਹੈ ਤਿਸ ਹੀ ਕਾ ਸਭੁ ਕੋਇ॥*

- ਸਿਰੀ ੩, ੩੬, ੧ : ੧ (27)

ਸਿਰਪਾਉ-(ਫ਼ਾ. سروپا ਸਰੋਪਾ) ਖਿਲਅਤ,ਸਰੋਪਾ, ਸਿਰ ਤੋਂ ਪੈਰਾਂ ਤਕ ਦਾ ਪਹਿਰਾਵਾ, ਸਨਮਾਨ ਵਜੋਂ ਦਿੱਤੀ ਜਾਣ ਵਾਲੀ ਪੋਸ਼ਾਕ

*ਪਹਿਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ॥*

- ਸੋਰ ੫, ੯੩, ੨ : ੨ (631)

*ਭਗਤਿ ਸਿਰਪਾਉ ਦੀਓ ਜਨ ਅਪੁਨੇ ਪ੍ਰਤਾਪੁ ਨਾਨਕ ਪ੍ਰਭ ਜਾਤਾ॥*

- ਸੋਰ ੫, ੯੪, ੨ : ੨ (631)

ਸਿਰਿ-ਸਿਰ ਤੇ, ਵੇਖੋ 'ਸਿਰ'

*ਅਸੰਖ ਕਹਹਿ ਸਿਰਿ ਭਾਰੁ ਹੋਇ॥*

- ਜਪੁ ੧, ੧੯ : ੩ (4)

ਸਿਰੁ- ਸੀਸ, ਵੇਖ 'ਸਿਰ'

*ਨਾਨਕ ਸਿਰੁ ਦੇ ਛੁਟੀਐ ਦਰਗਹ ਪਤਿ ਪਾਏ॥*

- ਆਸਾ ੧, ਅਸ ੧੮, ੮ : ੨ (421)

*ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ॥*

- ਵਡ ੪, ਵਾਰ ੧ਸ, ੩ , ੩ : ੨ (585)

ਸਿਲਕ-(ਅ. سلک, ਸਿਲਕ) ਧਾਗਾ, ਰੱਸੀ, ਫਾਹੀ, ਬੰਧਨ

*ਕਾਟਿ ਸਿਲਕ ਪ੍ਰਭਿ ਸੇਵਾ ਲਾਇਆ॥*

- ਮਾਝ ੫, ੨੫, ੨ : ੧ (101)

ਸਿਲਕਾ- ਫਾਹੀਆਂ

*ਤਿਨ੍ ਗਲਿ ਸਿਲਕਾ ਪਾਈਆ ਤੁਟਨਿ੍ ਮੋਤਸਰੀਆ॥*

- ਆਸਾ ੧, ਅਸ ੧੧, ੩ : ੩ (417)

ਸੀਕਾ-(ਅ. سکّہ, ਸਿੱਕਾ) ਸਿੱਕਾ

*ਲਖਿਮੀ ਕੇਤਕ ਗਨੀ ਨ ਜਾਈਐ ਗਨਿ ਨ ਸਕਉ ਸੀਕਾ॥*

- ਗੂਜ ੫, ਅਸ ੧, ੫ : ੨ (507)

ਸੀਚਾਨੇ-(ਫ਼ਾ. سیچانہ ਸੀਚੁਗਨਹ) ਇੱਕ ਸ਼ਿਕਾਰੀ ਪੰਛੀ ਜੋ ਬਾਜ ਤੋਂ ਛੋਟਾ ਤੇ ਸ਼ਿਕਰੇ ਤੋਂ ਵੱਡਾ ਹੁੰਦਾ ਹੈ

*ਸੀਚਾਨੇ ਜਿਉ ਪੰਖੀਆ ਜਾਲੀ ਬਧਿਕ ਹਾਥਿ॥*

- ਸਿਰੀ ੧, ਅਸ ੪, ੩ : ੧ (55)

ਸੀਨਾ-(ਫ਼ਾ. سینہ ਸੀਨਹ) ਛਾਤੀ

*ਮੂ ਜਾਗਾਤਿ ਨਾਹੀ ਕਰੁ ਲਾਗੈ ਜਿਸੁ ਅਗਨਿ ਬੁਝੀ ਠਰੁ ਸੀਨਾ ਹੇ॥*

- ਮਾਰੂ ੧, ਸੋਲਾ ੮, ੫ : ੩ (1028)

ਸੁਆਵਗੀਰ-(ਫ਼ਾ. ساوگیر ਸਾਵਗੀਰ) ਖਾਲਸ ਸੋਨੇ ਵਾਲੇ ਭਾਵ ਖਰੇ ਸਿੱਕੇ

*ਜਾ ਸਤਿਗੁਰੁ ਸਰਾਫੁ ਨਦਰਿ ਕਰਿ ਦੇਖੈ ਸੁਆਵਗੀਰ ਸਭਿ ਉਘੜਿ ਆਏ॥*

- ਗਉ ੪, ਵਾਰ ੭ਸ, ੪, ੧ : ੫ (303)

ਸੁਹਦੇ-(ਅ. شُہدا ਸ਼ੁਹਦਾ), ਮਸਤ, ਅਲਬੇਲਾ, ਮਦਹੋਸ਼, (ਫ਼ਕੀਰ)

*ਪੀਰ ਪੈਕਾਮਰ ਸਾਲਕ ਸਾਦਕ ਸੁਹਦੇ ਅਉਰੁ ਸਹੀਦ॥*

- ਸਿਰੀ ੧, ਅਸ ੧, ੩ : ੧ (53)

ਸੁਹਾਣੁ -(ਅ. سُبحان ਸੁਬਹਾਨ ) ਪਵਿੱਤ੍ਰ

*ਸਤਿ ਸੁਹਾਣੁ ਸਦਾ ਮਨਿ ਚਾਉ॥*

- ਜਪੁ ੧, ੨੧ : ੮ (4)

ਸੁੰਨਤਿ-(ਅ਼. سنّت ਸੁੰਨਤ) ਰੀਤ, ਮਰਯਾਦਾ, ਖਤਨੇ ਦੀ ਰੀਤ, ਬੱਚੇ ਦੇ ਲਿੰਗ ਦੀ ਸੁਪਾਰੀ ਦਾ ਮਾਸ ਕੱਟਣਾ, ਮੁਸਲਮਾਨਾਂ ਦੀ ਇੱਕ ਰੀਤ

*ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ॥*

- ਆਸਾ ਕਬ, ੮, ੩ : ੧ (477)

ਸੁਪਾਰੀ-(ਫ਼ਾ. سپاری ਸੁਪਾਰੀ) ਇੱਕ ਕਰੜਾ ਗੋਲ ਫਲ ਜਿਸ ਨੂੰ ਕੁਤਰ ਕੇ ਪਾਨ ਵਿਚ ਪਾ ਕੇ ਖਾਂਦੇ ਹਨ

*ਕਬੀਰ ਊਜਲ ਪਹਿਰਹਿ ਕਾਪਰੇ ਪਾਨ ਸੁਪਾਰੀ ਖਾਹਿ॥*

- ਸਲੋ ਕਬ, ੩੪ : ੧ (1366)

ਸੁਪੇਦ-(ਫ਼ਾ. سپید ਸੁਪੈਦ سفید ਸਫ਼ੇਦ) ਚਿੱਟਾ

*ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ॥*

- ਆਸਾ ਰਵਿ, ੩, ੨ : ੧ (486)

ਸੁਪੇਦਾ- ਚਿੱਟੀਆਂ, ਭਾਵ ਰੋਸ਼ਨ, ਵੇਖੋ 'ਸੁਪੇਦ'

*ਰਾਤੀ ਹੋਵਨਿ ਕਾਲੀਆ ਸੁਪੇਦਾ ਸੇਵੰਨ॥*

- ਸੂਹੀ ੩, ਵਾਰ ੧੩ਸ, ੧, ੨ : ੧ (789)

ਸੁਪੇਦੀ- (1) ਸਫ਼ੈਦ, ਚਿੱਟੀ, ਵੇਖੋ 'ਸੁਪੇਦ'

*ਕਬਹੂ ਖਾਟ ਸੁਪੇਦੀ ਸੁਵਾਵੈ॥*

- ਭੈਰ ਨਾਮ, ੫, ੩ : ੧ (1164)

(2)ਚਿੱਟਾਪਨ,ਵੇਖੋ 'ਸੁਪੇਦ'

*ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ॥* - ਸਿਰੀ ੧, ੭, ੨:੧(16)

ਸੁਬਹ-(ਅ਼. صبح ਸੁਬਾਹ਼) ਸਵੇਰ ਦੀ, ਤੜਕੇ ਦੀ, ਅੰਮ੍ਰਿਤ ਵੇਲੇ ਦੀ

*ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥*

- ਸਲੋ ਫਰ, ੭੧ : ੧ (1381)

ਸੁਬਹਾਨੁ-( ਅ਼. سبحان ਸੁਬਹ਼ਾਨ) ਅਚਰਜ ਰੂਪ, ਪਵਿਤ੍ਰ,ਮੁਬਾਰਕ, ਵੇਖੋ 'ਸੁਹਾਣ'

*ਸਭ ਦੁਨੀਆ ਸੁਬਹਾਨੁ ਸਚਿ ਸਮਾਈਐ॥*

- ਮਾਝ ੧, ਵਾਰ ੯ : ੭ (142)

ਸੁਭਾਨੁ-ਵੇਖੋ 'ਸੁਬਹਾਨੁ', ਪਵਿੱਤ੍ਰ, ਉੱਤਮ

*ਮਨਮੁਖਿ ਸੁਖੁ ਨ ਪਾਈਐ ਗੁਰਮੁਖਿ ਸੁਖੁ ਸੁਭਾਨੁ॥* (ਭਾਵ ਆਤਮਕ, ਉੱਚੇ)

- ਸਿਰੀ ੧, ੧੯, ੩ : ੩ (21)

ਸੁਮਾਰ-(ਫ਼ਾ. شمار ਸ਼ੁਮਾਰ )ਗਿਣਤੀ, ਸੰਖਿਆ

*ਪੇਖਿ ਪੇਖਿ ਨਾਨਕ ਬਿਗਸਾਨੋ ਨਾਨਕ ਨਾਹੀ ਸੁਮਾਰ॥*

- ਸੋਰ ੫, ੩੮, ੨ : ੨ (618)

ਸੁਮਾਰਿ-ਗਿਣਤੀ, ਵੇਖੋ 'ਸੁਮਾਰ'

*ਕੇਵਡੁ ਦਾਤਾ ਆਖੀਐ ਦੇ ਕੈ ਰਹਿਆ ਸੁਮਾਰਿ॥*

- ਸਿਰੀ ੧, ਅਸ ੧, ੭ : ੨ (53)

ਸੁਮਾਰੀ-ਗਿਣਤੀ ਵਾਲੇ, ਵੇਖੋ 'ਸੁਮਾਰ'

*ਇਕਿ ਪਉਣ ਸੁਮਾਰੀ ਪਉਣ ਸੁਮਾਰਿ॥*

- ਮਾਝ ੧, ਵਾਰ ੧੪ਸ, ੧, ੨ : ੪ (144)

ਸੁਮਾਰੁ-ਗਿਣਤੀ, ਵੇਖੋ 'ਸੁਮਾਰੁ'

*ਕਰਤੇ ਕੈ ਕਰਣੈ ਨਾਹੀ ਸੁਮਾਰੁ॥*

- ਜਪੁ ੧, ੧੬ : ੬ (3)

ਸੁਰ-(ਫ਼ਾ. سُر ਸੁਰ) ਧੁਨੀ

*ਜਤਨ ਕਰੈ ਤਉ ਭੀ ਸੁਰ ਭੰਗ॥* (ਸੰਗੀਤ ਦੀ ਧੁਨੀ)

- ਗਉ ੫, ਸੁਖ ੪, ੬ : ੬ (267)

ਸੁਰਖਰੂ-(ਫ਼ਾ. سُرخرُو ਸੁਰਖ਼ਰੂ) ਖੁਸ਼,ਕਰਤਵ ਦੀ ਪੂਰੀ ਤਰ੍ਹਾਂ ਪਾਲਣਾ ਸਦਕਾ ਖੁਸ਼, ਪ੍ਰਸੰਨ, ਜ਼ੁੰਮੇਵਾਰੀ ਤੋਂ ਬਰੀ, ਆਜ਼ਾਦ ਭਾਵ ਸਫਲ, ਪਰਵਾਨ

*ਜਥੈ ਓਹੁ ਜਾਇ ਤਿਥੈ ਓਹੁ ਸੁਰਖਰੂ ਉਸ ਕੈ ਮੁਹਿ ਡਿਠੈ ਸਭ ਪਾਪੀ ਤਰਿਆ॥*

- ਸਿਰੀ ੪, ਵਾਰ ੧੧ : ੨ (87)

ਸੁਰਤਾਨੁ-(ਅ. سُلطان ਸੁਲਤ਼ਾਨ) ਬਾਦਸ਼ਾਹ

*ਸੋ ਸੁਰਤਾਨੁ ਜੁ ਦੁਇ ਸਰ ਤਾਨੈ॥*

- ਭੈਰ ਕਬ, ੧੧, ੩ : ੧ (1160)

ਸੁਰਾ-(ਫ਼ਾ. سُر ਸੁਰ) ਧੁਨੀ, ਵੇਖੋ 'ਸੁਰ'

*ਪੰਚ ਬਜਿਤ੍ਰ ਕਰੇ ਸੰਤੋਖਾ ਸਾਤ ਸੁਰਾ ਲੈ ਚਾਲੈ॥*

- ਰਾਮ ੫, ੮, ੨ : ੧ (885)

ਸੁਲਤਾਨ-(ਅ. سُلطان ਸੁਲਤ਼ਾਨ), ਬਾਦਸ਼ਾਹ

*ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ॥*

- ਜਪੁ ੧, ੨੩ : ੩ (5)

*ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ॥*

- ਸਿਰੀ ੧, ਅਸ ੧੭, ੪ : ੧ (64)

ਸੁਲਤਾਨਾ-ਬਾਦਸ਼ਾਹਾ ਨੂੰ, ਵੇਖੋ 'ਸੁਲਤਾਨ'

*ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ॥*

- ਆਸਾ ੧, ਵਾਰ ੧੬ : ੪ (472)

ਸੁਲਤਾਨਾਂ-ਬਾਦਸ਼ਾਹਾਂ ਨੂੰ, ਵੇਖੋ 'ਸੁਲਤਾਨ'

*ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾਂ॥*

- ਮਲਾ ੧, ਵਾਰ ੨੫ਸ, ੧, ੨ : ੧੯(1290)

ਸੁਲਤਾਨੁ-ਬਾਦਸ਼ਾਹ, ਵੇਖੋ 'ਸੁਲਤਾਨ'

*ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ॥*

- ਬਿਲਾ ੧, ੧, ੧ : ੧ (795)

ਸੁਲਤਾਨੇ-ਬਾਦਸ਼ਾਹ ਨੇ, ਵੇਖੋ 'ਸੁਲਤਾਨ'

*ਨਾਮਾ ਸੁਲਤਾਨੇ ਬਾਧਿਲਾ॥*

- ਭੈਰ ਨਾਮ, ੧੦, ੧* : ੧ (1165)

ਸੁਲਿਤਾਨ-ਬਾਦਸ਼ਾਹ, ਵੇਖੋ 'ਸੁਲਤਾਨ'

*ਤੁਮ ਨਿਧਾਨ ਅਟਲ ਸੁਲਿਤਾਨ ਜੀਅ ਜੰਤ ਸਭਿ ਜਾਚੈ॥*

- ਸੋਰ ੫, ੧੭, ੪ : ੧ (613)

ਸੂਦੁ-(ਫ਼ਾ. سوُد ਸੂਦ) ਵਿਆਜ

*ਨਿਤ ਸਉਦਾ ਸੂਦੁ ਕੀਚੈ ਬਹੁ ਭਾਤਿ ਕਰਿ ਮਾਇਆ ਕੈ ਤਾਈ॥*

- ਗਉ ੪, ੪੮, ੩ : ੧ (166)

ਸੂਫ-(ਅ਼. صوُف ਸੂਫ਼) ਉੱਨ, ਪਸ਼ਮ

*ਫਰੀਦਾ ਕੰਨਿ ਮੁਸਲਾ ਸੂਫ ਗਲਿ ਦਿਲਿ ਕਾਤੀ ਗੁੜੁ ਵਾਤਿ॥*

- ਸਲੋ ਫਰ, ੫੦ : ੧ (1380)

ਸੂਮਹਿ-(ਅ਼. شوُم ਸ਼ੂਮ) ਕੰਜੂਸ/ਮਨਹੂਸ ਨੂੰ

*ਸੂਮਹਿ ਧਨੁ ਰਾਖਨ ਕਉ ਦੀਆ ਮੁਗਧੁ ਕਹੈ ਧਨੁ ਮੇਰਾ॥*

- ਆਸਾ ਕਬ, ੧੬, ੩ : ੧ (479)

ਸੂਰਤਿ-(ਅ਼. صوُرت ਸੂਰਤ) ਸ਼ਕਲ

*ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ॥*

- ਮਾਰੂ ੫, ਸੋਲਾ ੧੨, ੧੨ : ੩ (1084)

*ਸੂਰਤਿ ਦੇਖਿ ਨ ਭੂਲੁ ਗਵਾਰਾ॥* (ਬਾਹਰੀ ਰੂਪ)

- ਮਾਰੂ ੫, ਸੋਲਾ ੭, ੧ : ੧ (1077)

ਸੂਲਾ-(ਅ਼. اصوُل ਉਸੂਲ) ਜੜ੍ਹਾਂ, ਬੁਨਿਆਦ

*ਤਲੈ ਰੇ ਬੈਸਾ ਊਪਰਿ ਸੂਲਾ॥*

- ਆਸਾ ਕਬ, ੨੨, ੩ : ੧ (481)

ਸੇਖ-(ਅ਼. شیخ ਸ਼ੈਖ਼) ਬੁੱਢਾ, ਬਜ਼ੁਰਗ, ਧਰਮ ਤੇ ਸੰਸਾਰ ਦੁਹਾਂ ਖੇਤਰਾਂ ਦਾ ਸਾਂਝਾ ਆਗੂ

*ਸੁਣਿਐ ਸੇਖ ਪੀਰ ਪਾਤਿਸਾਹ॥*

- ਜਪੁ ੧, ੧੧ : ੨ (3)

ਸੇਖਾ-ਹੇ ਸ਼ੇਖ !, ਵੇਖੋ 'ਸੇਖ'

*ਸੇਖਾ ਚਉਚਕਿਆ ਚਉਵਾਇਆ ਏਹੁ ਮਨੁ ਇਕਤੁ ਘਰਿ ਆਣਿ॥*

- ਸੋਰ ੪, ਵਾਰ ੧੧ਸ, ੩, ੧ : ੧ (646)

ਸੇਖਾਂ-ਸ਼ੇਖ ਦਾ ਬਹੁਵਚਨ, ਵੇਖੋ 'ਸੇਖ'

*ਆਦਿ ਪੁਰਖ ਕਉ ਅਲਹੁ ਕਹੀਐ ਸੇਖਾਂ ਆਈ ਵਾਰੀ॥*

- ਬਸੰ ੧, ਅਸ ੮, ੫ : ੧ (1191)

ਸੇਖੁ-ਸ਼ੇਖ, ਵੇਖੋ 'ਸੇਖ'

*ਨਾ ਕੋ ਸੇਖੁ ਮਸਾਇਕੁ ਹਾਜੀ॥*

- ਮਾਰੂ ੧, ਸੋਲਾ ੧੫, ੧੧ : ੨ (1036)

ਸੇਮ-(ਫ਼ਾ. سوم, ਸਿਵੁਮ, سم ਸੇਮ) ਤੀਜਾ

*ਦੋਮ ਨ ਸੇਮ ਏਕ ਸੋ ਆਹੀ॥*

- ਗਉ ਰਵਿ, ੨, ੨ : ੨ (345)

ਸੇਰੁ-(ਫ਼ਾ. شیر ਸ਼ੇਰ) ਸਿੰਘ, ਜੰਗਲ ਦਾ ਬਾਦਸ਼ਾਹ, ਭਾਵ ਦਲੇਰ, ਬਹਾਦਰ

*ਚੰਗਿਆਈ ਆਲਕੁ ਕਰੇ ਬੁਰਿਆਈ ਹੋਇ ਸੇਰੁ॥*

- ਗੂਜ ੫, ਵਾਰ ੩ਸ, ੫, ੧ : ੧ (518)

ਸੇਲਮਸੇਲ-( سلم + سول سਲਮ+ਸੂਲ) ਬੰਨਣਾ – ਖੁਰ, ਦੁਧ ਚੋਣ ਲਈ ਨਿਆਣਾ ਪਾਉਣਾ

*ਨਾਮਾ ਪ੍ਰਣਵੈ ਸੇਲਮਸੇਲ॥*

- ਭੈਰ ਨਾਮ, ੧੦, ੧੯: ੨ (1166)

ਸੈਤਾਨਿ-(ਅ਼. شیطان ਸ਼ੈਤ਼ਾਨ) ਰੱਬ ਤੋਂ ਮੁਨਕਰ ਭਾਵ ਬਦੀ ਦਾ ਫਰਿਸ਼ਤਾ

*ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ॥*

- ਸਲੋ ਫਰ, ੧੫ : ੨ (1378)

ਸੈਤਾਨਿਆ-ਸ਼ਤਾਨ ਵਾਂਗ, ਵੇਖੋ 'ਸੈਤਾਨਿ'

*ਬਿਨੁ ਪੂਰੇ ਗੁਰਦੇਵ ਫਿਰੈ ਸੈਤਾਨਿਆ॥*

- ਜੈਤ ੫, ਵਾਰ ੯ : ੫ (708)

ਸੈਤਾਨੀ-(1) ਸ਼ੈਤਾਨਾਂ ਨੇ, ਵੇਖੋ 'ਸੈਤਾਨਿ'

*ਨਾਨਕ ਸਿਰਖੁਥੇ ਸੈਤਾਨੀ ਏਨਾ ਗਲ ਨ ਭਾਣੀ॥*

- ਮਾਝ ੧, ਵਾਰ ੨੬ਸ, ੧, ੧ : ੧੮ (150)

(2) (ਫ਼ਾ. شیطنت ਸ਼ੈਤ਼ਨਤ) ਸ਼ਰਾਰਤ, ਬਦੀ

*ਛੋਡਿ ਕਤੇਬ ਕਰੈ ਸੈਤਾਨੀ॥*

- ਭੈਰ ਕਬ, ੧੫, ੩ : ੨ (1161)

ਸੈਤਾਨੁ-(1) ਬਦੀ ਦਾ ਫਰਿਸ਼ਤਾ, ਵੇਖੋ 'ਸੈਤਾਨਿ'

*ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥*

- ਤਿਲੰ ੧, ੫, ੧ : ੪ (722)

(2) ਬੁਰਾਈ, ਸ਼ੈਤਾਨੀਅਤ, ਬਦੀ, ਵੇਖੋ 'ਸੈਤਾਨੀ' (2)

*ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ॥*

- ਸੂਹੀ ੩, ਵਾਰ ੧੪ਸ, ੧, ੧ : ੩ (790)

ਸੈਲ-(ਅ਼. سیل ਸੈਲ)ਸਿਲ ਪੱਥਰ,ਅਭਿੱਜ ਪੱਥਰ, ਸਖਤ ਪੱਥਰ

*ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ॥*

- ਗੂਜ ੫, ਸੋਦ ੫, ੧ : ੨ (10)

ਸੈਲਾ-ਪੱਥਰ, ਪੱਥਰ ਦੇ ਬੁੱਤ, ਵੇਖੋ 'ਸੈਲ'

*ਨਾਵਹਿ ਧੋਵਹਿ ਪੂਜਹਿ ਸੈਲਾ॥*

- ਰਾਮ ੧, ਅਸ ੪, ੩ : ੧ (904)

ਸੈਲੁ-ਅਭਿੱਜ ਪੱਥਰ, ਵੇਖੋ 'ਸੈਲ'

*ਮਨਮੁਖੁ ਪਾਥਰੁ ਸੈਲੁ ਨ ਭੀਜੈ॥*

- ਮਾਰੂ ੧, ਸੋਲਾ ੯, ੧੨ : ੨ (1029)

ਸੋਗ-(ਫ਼ਾ. سوگ ਸੋਗ) ਗ਼ਮ, ਦੁੱਖ

*ਜਨਮ ਮਰਣ ਭੈ ਕਾਟੇ ਮੋਹਾ ਬਿਨਸੇ ਸੋਗ ਸੰਤਾਪੇ ਜੀਉ॥*

- ਮਾਝ ੫, ੩੪, ੩ : ੩ (104)

ਸੋਗਾ-ਸੋਗ, ਗ਼ਮ, ਦੁੱਖ, ਵੇਖੋ 'ਸੋਗ'

*ਸਬਦੁ ਵੀਚਾਰੈ ਚੂਕਸਿ ਸੋਗਾ॥*

- ਰਾਮ ੧, ਅਸ ੨, ੭ : ੨ (903)

ਸੋਗਿ-ਦੁੱਖ, ਗ਼ਮ, ਵੇਖੋ 'ਸੋਗ'

*ਸਚੁ ਨਾਮੁ ਆਧਾਰੁ ਸੋਗਿ ਨ ਮੋਹਿ ਜਰਿ॥*

- ਮਾਰੂ ੩, ਵਾਰ ੨੦ : ੪ (1093)

ਸੋਗੀ-ਦੁੱਖੀ, ਸੋਗ ਵਿਚ, ਗ਼ਮਜ਼ਦਾ, ਵੇਖੋ 'ਸੋਗ'

*ਇਕਿ ਸੋਗੀ ਇਕਿ ਰੋਗਿ ਵਿਆਪੇ॥*

- ਮਾਰੂ ੧, ਸੋਲਾ ੫, ੧੨ : ੧ (1025)

*ਨ ਭੀਜੈ ਸੋਗੀ ਕੀਤੈ ਰੋਜਿ॥* (ਸੋਗ ਕੀਤਿਆਂ)

- ਸਾਰ ੪, ਵਾਰ ੧ਸ, ੧, ੨ : ੩ (1237)

ਸੋਗੁ-ਦੁਖ, ਗਮ, ਵੇਖੋ 'ਸੋਗ'

*ਹਿੰਸਾ ਹਉਮੈ ਗਤੁ ਗਏ ਨਾਹੀ ਸਹਸਾ ਸੋਗੁ॥*

- ਸਿਰੀ ੧, ੨੦, ੨ : ੨ (21)

ਸੋਫੀਆ-(ਅ. صوفی ਸੂਫ਼ੀ) ਪਰਹੇਜ਼ਗਾਰ,ਗਿਆਨਵਾਨ

*ਸਚੁ ਮਿਲਿਆ ਤਿਨ ਸੋਫੀਆ ਰਾਖਣ ਕਉ ਦਰਵਾਰੁ॥*

- ਸਿਰੀ ੧, ੫, ੧ : ੩ (15)

ਸੋਰ-(ਫ਼ਾ. شور ਸ਼ੋਰ) ਰੌਲਾ-ਰੱਪਾ

*ਨਾਨਕ ਜਨ ਹਰਿ ਕੀਰਤਿ ਗਾਈ ਛੂਟਿ ਗਇਓ ਜਮ ਕਾ ਸਭ ਸੋਰ॥*

- ਮਲਾ ੪, ੮, ੪ : ੧ (1265)

ਸੋਰੁ- ਰੌਲਾ-ਰੱਪਾ, ਵੇਖੋ 'ਸੋਰ'

*ਝੂਠਾ ਮਾਇਆ ਕਾ ਸਭੁ ਸੋਰੁ॥*

- ਗਉ ੫, ੭੬, ੩ : ੨ (178)

ਸੋਰੋ- ਰੌਲਾ-ਰੱਪਾ, ਵੇਖੋ 'ਸੋਰ'

*ਛੁਟਕੀ ਹਉਮੈ ਸੋਰੋ॥*

- ਕਾਨ ੫, ੪੩, ੨ : ੨ (1306)

# ਹ

ਹਉਲਿ-(ਅ. هول ਹੌਲ) ਘਬਰਾਹਟ ਨਾਲ, ਧੜਕੇ ਨਾਲ

*ਓਨਾ ਦਾ ਆਖਿਆ ਕੋ ਨਾ ਸੁਣੈ ਨਿਤ ਹਉਲੇ ਹਉਲਿ ਮਰਾਹੀ॥*

- ਗਉ ੪, ਵਾਰ ੧੫ਸ, ੪, ੨ : ੬ (308)

ਹਇਆ-( ਅ. حیا ਹ਼ਯਾ) ਸ਼ਰਮ, ਲੱਜਾ

*ਬੋਲੈ ਝੂਠੁ ਕਮਾਵੈ ਅਵਰਾ ਤ੍ਰਿਸਨ ਨ ਬੂਝੈ ਬਹੁਤੁ ਹਇਆ॥*

- ਰਾਮ ੫, ੫੫, ੩ : ੧ (900)

ਹਕਾ-(ਅ. حقا ਹ਼ੱਕਾ) ਹੇ ਸੱਚ-ਸਰੂਪ !

*ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ॥*

- ਤਿਲੰ ੧, ੧, ੧ : ੨ (721)

ਹਕਾਰਾ-(ਫ਼ਾ. هرکاره ਹਰਕਾਰਾ) ਸੁਨੇਹਾ ਲੈ ਜਾਣ ਵਾਲਾ, ਸੰਦੇਸ਼ਵਾਹਕ

*ਆਇਆ ਹਕਾਰਾ ਚਲਣਵਾਰਾ ਹਰਿ ਰਾਮ ਨਾਮਿ ਸਮਾਇਆ॥* (ਭਾਵ ਹੁਕਮ, ਸੱਦਾ)

- ਰਾਮ ਸੁੰਦ, ਸਦ, ੧ : ੫ (923)

ਹਕਿ-(ਅ. حق ਹ਼ੱਕ਼) (1) ਸੱਚਾ ਰੱਬ, ਅਕਾਲ-ਪੁਰਖ

*ਹੋਇ ਹਲਾਲੁ ਲਗੈ ਹਕਿ ਜਾਇ॥*

- ਰਾਮ ੩,ਵਾਰ ੧੯ਸ, ੧, ੨:੨(956)

(2) ਸੱਚਾ, ਸਹੀ, ਠੀਕ

*ਗੁਰਮੁਖ ਸਿਉ ਮਨਮੁਖੁ ਅੜੈ ਡੁਬੈ ਹਕਿ ਨਿਆਇ॥*

- ਮਾਝ ੧, ਵਾਰ ੨੨ਸ, ੨, ੧ : ੪ (148)

ਹਕੀਕਤਿ-(ਅ. حقیقت ਹ਼ਕ਼ੀਕ਼ਤ) ਅਸਲੀਅਤ, ਸਚਾਈ

*ਮਾਰਫਤਿ ਮਨੁ ਮਾਰਹੁ ਅਬਦਾਲਾ ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ॥*

- ਮਾਰੂ ੫, ਸੋਲਾ ੧੨, ੩ : ੩ (1083)

ਹਕੀਨਾ-( ਅ. حقین ਹ਼ਕ਼ੀਨ) ਵੱਸ ਕਰਕੇ, ਰੋਕ ਕੇ

*ਰੰਗ ਤਮਾਸੇ ਮਾਣਿ ਹਕੀਨਾ॥*

- ਮਾਰੂ ੫, ਸੋਲਾ ੧੨, ੧੨ : ੨ (1084)

ਹਕੁ-(ਅ. حق ਹ਼ੱਕ਼ ) (1) ਠੀਕ

*ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥*

- ਮਾਝ ੧, ਵਾਰ ੭ਸ, ੧, ੧ : ੧ (140)

(2) ਨਿਯਮ ਅਨੁਸਾਰ(ਅਧਿਕਾਰ ਵਜੋਂ) ਮਿਲਣਯੋਗ ਚੀਜ਼

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*

- ਮਾਝ ੧, ਵਾਰ ੭ਸ, ੧, ੨ : ੧ (141)

(3) ਧਰਮ

*ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥*

- ਵਡ ੧, ਅਲਾ ੨, ੩ : ੧ (579)

(4) ਪ੍ਰਭੂ/ਵਾਹਿਗੁਰੂ ਜੋ ਸਦਾ 'ਸਤਿ' ਹੈ

*ਹਕੁ ਸਚੁ ਖਾਲਕੁ ਖਲਕ ਮਿਆਨੇ ਸਿਆਮ ਮੂਰਤਿ ਨਾਹਿ॥*

- ਤਿਲੰ ਕਬ, ੧, ੨ : ੨ (727)

(5) ਸੱਚਾ

*ਹਕੁ ਹੁਕਮੁ ਸਚੁ ਖੁਦਾਇਆ ਬੁਝਿ ਨਾਨਕ ਬੰਦਿ ਖਲਾਸ ਤਰਾ॥*

- ਮਾਰੂ ੫, ਸੋਲਾ ੧੨, ੧੫ : ੩ (1084)

ਹਜ-(ਅ. حج ਹ਼ਜ) ਮੱਕੇ ਦੀ ਯਾਤਰਾ

*ਕੋਈ ਨਾਵੈ ਤੀਰਥਿ ਕੋਈ ਹਜ ਜਾਇ॥*

- ਰਾਮ ੫, ੯, ੨ : ੧ (885)

ਹਜਾਰ-(ਫ਼ਾ. هزار ਹਜ਼ਾਰ) ਗਿਣਤੀ ਦੀ ਇੱਕ ਇਕਾਈ, ਦਸ ਸੌ

*ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥*

- ਆਸਾ ੧, ਵਾਰ ੧ਸ, ੨, ੨ : ੧ (463)

ਹਜੂਰਿ-(ਅ. حضور ਹ਼ਜ਼ੂਰ) (1) ਪ੍ਰੱਤਖ, ਹਾਜ਼ਰ, ਮੌਜੂਦ, ਸਾਹਮਣੇ

*ਹੈ ਹਜੂਰਿ ਹਾਜਰੁ ਅਰਦਾਸਿ॥*

- ਆਸਾ ੧, ੧੩, ੧* : ੧ (352)

(2) ਹਜ਼ੂਰੀ ਵਿਚ, ਸਾਹਮਣੇ

*ਗੁਰ ਕੀ ਸੇਵਾ ਵਿਸਰੀ ਕਿਉ ਮਨੁ ਰਹੈ ਹਜੂਰਿ॥*

- ਬਿਲਾ ੪, ਵਾਰ ੧੩ਸ, ੩, ੧ : ੨ (854)

ਹਜੂਰੀ-(ਅ. حضوری ਹ਼ਜ਼ੂਰੀ) ਪ੍ਰੱਤਖ, ਹਾਜ਼ਰ

*ਰਵਿ ਰਹਿਆ ਸਦ ਸੰਗਿ ਹਜੂਰੀ॥*

- ਗਉ ੫, ਸੁਖ ੨੦, ੩ : ੮ (289)

ਹਜੂਰੀਐ- ਪ੍ਰੱਤਖ, ਨਿਕਟ, ਸਾਹਮਣੇ, ਵੇਖੋ 'ਹਜੂਰਿ'

*ਪਾਰਬ੍ਰਹਮ ਗੁਰਦੇਵ ਸਦਾ ਹਜੂਰੀਐ॥*

- ਜੈਤ ੫, ਵਾਰ ੧੩ : ੫ (708)

ਹਜੂਰੇ- ਪ੍ਰੱਤਖ, ਸਾਹਮਣੇ, ਵੇਖੋ 'ਹਜੂਰਿ'

*ਨਾਨਕ ਰਤਾ ਸਚਿ ਨਾਇ ਹਰਿ ਵੇਖੈ ਸਦਾ ਹਜੂਰੇ॥*

- ਮਾਝ ੫, ਅਸ ੩੯, ੮:੧ (133)

ਹਦਰਥਿ-( ਅ. حضرت ਹ਼ਜ਼ਰਤ) ਬਜ਼ੁਰਗੀ ਦੇ ਸਨਮਾਨ ਦਾ ਬੋਧਕ ਸ਼ਬਦ

*ਮਨਿ ਬਿਸਾਸੁ ਪਾਇਓ ਗਹਰਿ ਗਹੁ ਹਦਰਥਿ ਦੀਓ॥*

- ਸਵ ੨, ੭ : ੧ (1392)

ਹਦੀ-(ਅ. هادی ਹਾਦੀ) ਹਦਾਇਤ ਦੇਣ ਵਾਲਾ, ਸਿੱਖਿਆ-ਦਾਇਕ

*ਨਾਨਕ ਈਸਰਿ ਜਗਨਾਥਿ ਉਚ ਹਦੀ ਵੈਣੁ ਵਿਰਿਕਿਓਨੁ॥*

- ਰਾਮ ਬਸ, ਵਾਰ ੪ : ੨ (967)

ਹਦੀਸਾ- (ਅ. حدیث ਹ਼ਦੀਸ) ਅੱਖਰੀ ਅਰਥ ਗੱਲ; ਹਜ਼ਰਤ ਮੁਹੰਮਦਸਾਹਿਬ ਦੇ ਹਾਲ ਅਥਵਾ ਬਚਨਾਂ ਦਾ ਸੰਗ੍ਰਹਿ ; ਮੁਸਲਮਾਨੀ ਧਰਮ ਵਿਚ 'ਹਦੀਸੋਂ' ਨੂੰ ਕੁਰਾਨ ਸ਼ਰੀਫ਼ ਤੋਂ ਦੂਜਾ ਦਰਜਾ ਦਿੱਤਾ ਜਾਂਦਾ ਹੈ

*ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ॥*

- ਮਾਰੂ ੫, ਸੋਲਾ ੧੨, ੧੨ : ੩ (1084)

ਹਦੂਰਾ-(ਅ. حضور ਹ਼ਜ਼ੂਰ) ਪ੍ਰੱਤਖ, ਹਾਜ਼ਰ, ਮੌਜੂਦ, ਵੇਖੋ 'ਹਜ਼ੂਰਿ'

*ਕਰਣਹਾਰੁ ਸਦ ਵਸੈ ਹਦੂਰਾ॥*

- ਗਉ ੫, ੧੧੪, ੪ : ੧ (188)

ਹਦੂਰਿ- (1) ਮੌਜੂਦਗੀ ਵਿਚ, ਵੇਖੋ 'ਹਦੂਰਾ'

*ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ॥*

- ਜਪੁ ੧, ੩੮ਸ : ੩ (8)

(2) ਪ੍ਰੱਤਖ ਹੋ ਕੇ, ਵੇਖੋ 'ਹਜ਼ੂਰਿ'

*ਗੁਰ ਸਬਦੀ ਮਨੁ ਬੇਧਿਆ ਪ੍ਰਭੁ ਮਿਲਿਆ ਆਪਿ ਹਦੂਰਿ॥*

- ਸਿਰੀ ੩, ੫੯, ੨ : ੪ (37)

ਹਦੂਰੀ-ਪ੍ਰਤਖ, ਵੇਖੋ 'ਹਜ਼ੂਰਿ'

*ਹਰਿ ਆਤਮ ਰਾਮੁ ਪਸਾਰਿਆ ਮੇਰੇ ਗੋਵਿੰਦਾ ਹਰਿ ਵੇਖੈ ਆਪਿ ਹਦੂਰੀ ਜੀਉ॥*

- ਗਉ ੪, ੬੮, ੩ : ੪ (174)

ਹਦੂਰੇ-ਪ੍ਰਤਖ, ਹਾਜ਼ਰ-ਨਾਜ਼ਰ, ਸਾਹਮਣੇ, ਵੇਖੋ 'ਹਜ਼ੂਰਿ'

*ਆਪਣਾ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ਤਾ ਪਿਰੁ ਮਿਲਿਆ ਹਦੂਰੇ॥*

- ਆਸਾ ੩, ਛੰਤ ੬, ੨ : ੪ (439)

*ਨਿਰਗੁਣਵੰਤੜੀਏ ਪਿਰੁ ਦੇਖਿ ਹਦੂਰੇ ਰਾਮ॥*

- ਵਡ ੩, ਛੰਤ ੧, ੨ : ੧ (568)

ਹਮ-(ਫ਼ਾ. همه ਹਮਹ) ਸਾਰੇ, ਸਭ

*ਉਨ ਕੈ ਸੰਗਿ ਹਮ ਤੁਮ ਸੰਗਿ ਮੇਲ॥*

- ਆਸਾ ੫, ੮੨, ੧ : ੨ (390)

ਹਮਸਹਰੀ-(ਫ਼ਾ. همشہری ਹਮਸ਼ਹਿਰੀ) ਇੱਕੋ ਸ਼ਹਿਰ ਦੇ, ਸਮਾਨ ਅਵੱਸਥਾ ਤੱਕ ਪੁੱਜੇ ਭਾਵ ਬ੍ਰਹਮ-ਗਿਆਨੀ, ਜੀਵਨ-ਮੁਕਤਿ

*ਜੋ ਹਮਸਹਰੀ ਸੁ ਮੀਤੁ ਹਮਾਰਾ॥* (ਭਾਵ ਗੁਰਭਾਈ)

- ਗਉ ਰਵਿ, ੨, ੩ : ੪ (345)

ਹਮਸਰਿ- (ਫ਼ਾ. همسر ਹਮਸਰ) ਸਾਡੇ ਬਰਾਬਰ

*ਹਮਸਰਿ ਦੀਨੁ ਦਇਆਲੁ ਨ ਤੁਮਸਰਿ ਅਬ ਪਤੀਆਰੁ ਕਿਆ ਕੀਜੈ॥*

- ਧਨਾ ਰਵਿ, ੧, ੧ : ੧ (694)

ਹਮਹਿ-(ਫ਼ਾ. همه ਹਮਹ) ਸਾਰੇ, ਅਸੀਂ, ਸਾਨੂੰ, ਵੇਖੋ 'ਹਮ'

*ਪ੍ਰਤਿਪਾਲੈ ਨਾਨਕ ਹਮਹਿ ਆਪਹਿ ਮਾਈ ਬਾਪ॥*

- ਗਉ ੫, ਬਾਅ ੩੨ : ੮ (257)

ਹਮਹੁ-ਸਾਨੂੰ; ਅਸਾਂ, ਅਸੀਂ

*ਸੋ ਸੁਖੁ ਹਮਹੁ ਨ ਮਾਂਗਿਆ ਭਾਵੈ॥* (ਸਾਨੂੰ)

- ਗਉ ਕਬ, ਅਸ ੩੬, ੧ : ੨ (330)

*ਸੋ ਸੁਖੁ ਹਮਹੁ ਸਾਚੁ ਕਰਿ ਜਾਨਾ॥* (ਅਸੀਂ, ਅਸਾਂ)

- ਗਉ ਕਬ, ਅਸ ੩੬, ੨ : ੨ (330)

ਹਮਚਿਨੀ-(ਫ਼ਾ. همچُنی ਹਮਚੁੰਨੀ) ਵਰਗਾ, ਸਮਾਨ, ਤੁਲ

*ਹਮਚਿਨੀ ਪਾਤਿਸਾਹ ਸਾਂਵਲੇ ਬਰਨਾ॥*

- ਤਿਲੰ ਨਾਮ, ੩, ੩ : ੨ (727)

ਹਮਚੁ-(ਫ਼ਾ. همچو ਹਮਚੂ) (ਸਾਡੇ) ਵਰਗਾ, ਸਮਾਨ, ਤੁਲ

*ਬਦਬਖਤ ਹਮਚੁ ਬਖੀਲ ਗਾਫਿਲ ਬੇਨਜਰ ਬੇਬਾਕ॥*

- ਤਿਲੰ ੧, ੧, ੪ : ੧ (721)

ਹਮਚੇ-(ਮੇਰੇ) ਵਰਗਾ, ਵੇਖੋ 'ਹਮਚੁ'

*ਤੁਮ੍ਹਚੇ ਪਾਰਸੁ ਹਮਚੇ ਲੋਹਾ ਸੰਗੇ ਕੰਚਨੁ ਭੈਇਲਾ॥*

- ਪ੍ਰਭਾ ਨਾਮ, ੨, ੩ : ੧ (1351)

ਹਮਤੁਮ-(ਫ਼ਾ. هما تُما ਹਮਾਤੁਮਾ) ਹਰ-ਕਿਸੇ, ਸਾਰੇ

*ਉਨ ਕੈ ਸੰਗਿ ਹਮ ਤੁਮ ਸੰਗਿ ਮੇਲ॥*

- ਆਸਾ ੫, ੮੨, ੧ : ੨ (390)

ਹਮਾ-(1) (ਫ਼ਾ. همه ਹਮਹ ) ਸਾਰੇ, ਸਭ

*ਹਮਾ ਰਾ ਏਕੁ ਆਸ ਵਸੇ॥*

- ਮਾਝ ੧, ਵਾਰ ੧੩ਸ, ੧, ੫ : ੨ (144)

ਹਮਾਤੁਮ੍ਹਾ-(ਫ਼ਾ. همه تُمه ਹਮਾਤੁਮਾ) ਹਰ-ਕੋਈ, ਵੱਡਾ-ਛੋਟਾ

*ਦੀਬਾਨੁ ਏਕੋ ਕਲਮ ਏਕਾ ਹਮਾਤੁਮ੍ਹਾ ਮੇਲੁ॥*

- ਆਸਾ ੧, ਵਾਰ ੨੦ਸ, ੧, ੨ : ੮ (473)

ਹਮੂ- (ਫ਼ਾ. همه ਹਮਹ) ਸਾਰੇ, ਸਭ

*ਖਿਲਖਾਨਾ ਬਿਰਾਦਰ ਹਮੂ ਜੰਜਾਲਾ॥*

- ਮਾਰੂ ੫, ਸੋਲਾ ੧੨, ੮ : ੨ (1084)

ਹਰ-(ਫ਼ਾ. هر ਹਰ) ਹਰਇੱਕ

*ਰਾਮ ਨਾਮ ਰਸੁ ਚਾਖਿਆ ਹਰਿਨਾਮਾ ਹਰ ਤਾਰਿ॥* (ਹਰਇੱਕ ਨੂੰ)

- ਮਾਰੂ ਕਬ, ੩, ੪ : ੧ (1103)

ਹਰਮ-(ਅ. حرم ਹ਼ਰਮ) ਰਣਵਾਸ, ਜਨਾਨਖ਼ਾਨਾ

*ਤੁਰੇ ਪਲਾਣੇ ਪਉਣ ਵੇਗ ਹਰ ਰੰਗੀ ਹਰਮ ਸਵਾਰਿਆ॥*

- ਆਸਾ ੧, ਵਾਰ ੧੭ : ੧ (472)

ਹਰਮਾ-'ਹਰਮ' ਦਾ ਬਹੁਵਚਨ, ਜਨਾਨਖ਼ਾਨੇ

*ਕਹਾ ਸੁ ਪਾਨ ਤੰਬੋਲੀ ਹਰਮਾ ਹੋਈਆ ਛਾਈ ਮਾਈ॥*

- ਆਸਾ ੧, ਅਸ ੧੨, ੨ : ੩ (417)

ਹਰਰੋਜ-(ਫ਼ਾ. هرروز ਹਰਰੋਜ਼) ਹਰਦਿਨ, ਨਿੱਤ, ਹਮੇਸ਼ਾਂ

*ਬੰਦੇ ਖੋਜੁ ਦਿਲ ਹਰਰੋਜ ਨਾ ਫਿਰੁ ਪਰੇਸਾਨੀ ਮਾਹਿ॥*

- ਤਿਲੰ ਕਬ, ੧, ੧* : ੧ (727)

ਹਰਾਮ-( ਅ. حرام ਹ਼ਰਾਮ) ਵਿਵੱਰਜਿਤ, ਅਪਵਿੱਤ੍ਰ, ਨਾਜਾਇਜ਼

*ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ॥*

- ਤਿਲੰ ੫, ੧, ੨ : ੧ (723)

*ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ॥*

- ਮਾਝ ੧, ਵਾਰ ੭ਸ, ੧, ੨ : ੪ (141)

ਹਰਾਮਖੋਰ-(ਅ. حرام خور ਹ਼ਰਾਮਖ਼ੋਰ) ਲੂਣ- ਹਰਾਮ, ਅਕ੍ਰਿਤਘਣ

*ਅਸੰਖ ਚੋਰ ਹਰਾਮਖੋਰ॥*

- ਜਪੁ ੧, ੧੮ : ੨ (4)

*ਹਰਾਮਖੋਰ ਨਿਰਗੁਣ ਕਉ ਤੂਠਾ॥ ਨੁ ਤਨੁ ਸੀਤਲੁ ਮਨਿ ਅੰਮ੍ਰਿਤੁ ਵੂਠਾ॥*

- ਭੈਰ ੫, ੨੩, ੪ : ੧ ; ੨ (1142)

ਹਰਾਮਖੋਰੀ-(ਅ. حرام خوری ਹ਼ਰਾਮਖ਼ੋਰੀ) ਅਕ੍ਰਿਤਘਣਤਾ, ਨਮਕ-ਹਰਾਮੀ

*ਲੂਣੁ ਖਾਇ ਕਰਹਿ ਹਰਾਮਖੋਰੀ ਪੇਖਤ ਨੈਨ ਬਿਦਾਰਿਓ॥*

- ਮਾਰੂ ੫, ੮, ੧* : ੨ (1001)

ਹਰਾਮਖੋਰੁ-ਅਕ੍ਰਿਤਘਣ, ਵੇਖੋ 'ਹਰਾਮਖੋਰ'

*ਮੈ ਕੀਤਾ ਨ ਜਾਤਾ ਹਰਾਮਖੋਰੁ॥*

- ਸਿਰੀ ੧, ੨੯, ੪ : ੧ (24)

ਹਰਾਮੀ- ਅਕ੍ਰਿਤਘਣ, ਵੇਖੋ 'ਹਰਾਮਖੋਰ'

*ਕਹੁ ਨਾਨਕ ਹਮ ਲੂਣ ਹਰਾਮੀ॥*

- ਗਉ ੫, ੧੪੫, ੪ : ੧ (195)

ਹਰਾਮੁ-ਵਿਵਰਜਤ, ਅਯੋਗ, ਵੇਖੋ 'ਹਰਾਮ'

*ਸਭੁ ਹਰਾਮੁ ਜੇਤਾ ਕਿਛੁ ਖਾਇ॥*

- ਮਾਝ ੧, ਵਾਰ ੧੦ਸ, ੧, ੧ : ੪ (142)

*ਤਿਨਿ ਪ੍ਰਭਿ ਮਾਰੇ ਨਾਨਕਾ ਹੋਇ ਹੋਇ ਮੁਏ ਹਰਾਮੁ॥* (ਅਧਰਮੀ)

- ਗਉ ੪,ਵਾਰ ੨੯ਸ, ੫, ੧ : ੨ (315)

ਹਰਿ-(ਫ਼ਾ. هر ਹਰ) ਹਰਇੱਕ, ਵੇਖੋ 'ਹਰ'

*ਖਿਨੁ ਰਮ ਗੁਰ ਗਮ ਹਰਿ ਦਮ ਨਹ ਜਮ ਹਰਿ ਕੰਠਿ ਨਾਨਕ ਉਰਿਹਾਰੀ ਰੇ॥*

- ਆਸਾ ੫, ੧੩੪, ੨ : ੧ (404)

(ਦੂਜੇ 'ਹਰਿ' ਦਾ ਅਰਥ 'ਹਰੀ'/ 'ਵਾਹਿਗੁਰੂ' ਹੈ)

ਹਰਿਸਾਤੇ-(ਫ਼ਾ. ساعت ਸਾਅ਼ਤ=ਘੜੀ) ਹਰ ਘੜੀ, ਹਰ ਸਮੇਂ

*ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤ੍ਰ ਹਹਿ*
*ਜੋ ਬੋਲਹਿ ਹਰਿ ਹਰਿ ਰਾਮ ਨਾਮੁ ਹਰਿਸਾਤੇ॥*

- ਸੋਰ ੪, ਵਾਰ ੧੬ : ੪ (648)

ਹਲਾਹਲ -(ਫ਼ਾ. هلاهل ਹਲਾਹਲ) ਜ਼ਹਿਰ

*ਜੋ ਹਲਾਹਲ ਸੋ ਪੀਵੈ ਬਉਰਾ॥*

- ਗਉ ੫, ੮੨, ੩:੧ (180)

ਹਲਾਲ-(ਅ਼. حلال ਹ਼ਲਾਲ) ਯੋਗ, ਅੰਮ੍ਰਿਤ, ਜਾਇਜ਼, ਮੁਸਲਮਾਨੀ ਸ਼ਰ੍ਹਾ ਅਨੁਸਾਰ ਠੀਕ

*ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ॥*
(ਭਾਵ ਨੇਕ ਕਮਾਈ, ਧਰਮ ਦੀ ਕਿਰਤ)

- ਮਾਝ ੧, ਵਾਰ ੭ਸ, ੧, ੩ : ੨ (141)

ਹਲਾਲੁ-ਯੋਗ, ਸ਼ਰ੍ਹਾ ਅਨੁਸਾਰ, ਵੇਖੋ 'ਹਲਾਲ'

*ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ॥*
(ਮੁਸਲਮਾਨੀ ਸ਼ਰ੍ਹਾ ਅਨੁਸਾਰ ਜ਼ਿਹਬ ਕੀਤੇ ਗਏ ਜੀਵ ਦਾ ਮਾਸ)

- ਮਾਝ ੧, ਵਾਰ ੭ਸ, ੧, ੨ : ੪ (141)

*ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥*
(ਨੇਕ ਕਮਾਈ ਨੂੰ ਕੁਰਾਨ ਬਣਾ)

- ਮਾਝ ੧, ਵਾਰ ੭ਸ, ੧, ੧ : ੧ (140)

*ਹਕੁ ਹਲਾਲੁ ਬਖੋਰਹੁ ਖਾਣਾ॥* (ਹਕ ਦੀ ਕਮਾਈ)

- ਮਾਰੂ ੫, ਸੋਲਾ ੧੨, ੧੧ : ੧ (1084)

ਹਲੇਮੀ- (ਫ਼ਾ. حلیمی ਹ਼ਲੀਮੀ) (1) ਨਮਰ, ਹਲੀਮੀ ਵਾਲਾ, ਸਹਿਣਸ਼ੀਲਤਾ ਵਾਲਾ, ਨਿਮ੍ਰਤਾ ਵਾਲਾ

*ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥*

- ਸਿਰੀ ੫, ਅਸ ੨੯, ੧੩ : ੩ (74)

(2) ਨਿਮ੍ਰਤਾ

*ਹਲੁ ਹਲੇਮੀ ਹਾਲੀ ਚਿਤੁ ਚੇਤਾ ਵਤ੍ਰ ਵਖਤ ਸੰਜੋਗੁ॥*

- ਰਾਮ ੩, ਵਾਰ ੧੭ਸ, ੧, ੨ : ੨ (955)

ਹਵਾ-(ਅ਼. هوا ਹਵਾ) ਹਿਰਸ, ਕਾਮਨਾ, ਲਾਲਚ,

*ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ॥*

- ਤਿਲੰ ੧, ੧, ੩ : ੧ (721)

ਹਵਾਇ-ਲਾਲਚ, ਤ੍ਰਿਸ਼ਨਾ, ਵੇਖੋ 'ਹਵਾ'

*ਦੁਨੀਆ ਮੁਰਦਾਰ ਖੁਰਦਨੀ ਗਾਫਲ ਹਵਾਇ॥*

- ਤਿਲੰ ੫, ੧, ੧* : ੨ (723)

ਹਵਾਲ-( ਅ. احوال ਅਹ਼ਵਾਲ) ਹਾਲਤ ਦਾ ਬਹੁਵਚਨ, ਹਾਲਤ, ਦਸ਼ਾ

*ਹਵਾਲ ਮਾਲੂਮੁ ਕਰਦੰ ਪਾਕ ਅਲਾਹ॥*

- ਤਿਲੰ ੫, ੧, ੪ : ੧ (723)

*ਜਬ ਜਮੁ ਆਇ ਸੰਘਾਰੈ ਪ੍ਰਾਨੀ ਤਬ ਤੁਮਰੋ ਕਉਨੁ ਹਵਾਲ॥*

- ਸਾਰ ੫, ੯੨, ੧ : ੨ (1222)

ਹਵਾਲਾ-ਹਾਲ, ਹਾਲਤ, ਵੇਖੋ 'ਹਵਾਲ'

*ਕਹੁ ਨਾਨਕ ਹਮ ਇਹੈ ਹਵਾਲਾ ਰਾਖੁ ਸੰਤਨ ਕੈ ਪਾਛੈ॥*

- ਸੋਰ ੫, ੧੭, ੪ : ੨ ( 613)

ਹਵਾਲੁ-ਹਾਲਤ, ਦਸ਼ਾ, ਵੇਖੋ 'ਹਵਾਲ'

*ਦਫਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲੁ॥*

- ਸਲੋ ਕਬ, ੧੯੭ : ੨ (1374)

ਹਵਾਲੈ-(ਅ. حوالہ ਹ਼ਵਾਲਹ) ਸਪੁਰਦ ਕਰਨਾ, ਹਵਾਲੇ ਕਰਨਾ

*ਹਰਿ ਭਗਤਾ ਹਵਾਲੈ ਹੋਤਾ॥*

- ਰਾਮ ੫, ੩੫, ੧ : ੪ (893)

ਹਾਇ –(ਫ਼ਾ. ہائے ਹਾਏ) ਦਰਦ ਦੀ ਅਵਾਜ਼, ਪੀੜਾ, ਸ਼ੋਕ ਤੇ ਦੁੱਖ ਬੋਧਕ

*ਹਾਇ ਹਾਇ ਕਰੇ ਦਿਨੁ ਰਾਤਿ ਮਾਇਆ ਦੁਖਿ ਮੋਹਿਆ ਜੀਉ॥*

- ਧਨਾ ੪, ਛੰਤ ੧, ੪:੨ (690)

ਹਾਸਲੁ-(ਅ. حاصل ਹ਼ਾਸਿਲ) ਟੈਕਸ/ਮਾਮਲਾ ਉਗਰਾਹੁਣ ਦੀ ਸਮੱਰਥਾ

*ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ॥*

- ਸਿਰੀ ੧, ੧, ੪ : ੨ (14)

ਹਾਕਾਰੜਾ- (ਫ਼ਾ. ہرکارا ਹਰਕਾਰਾ) ਬੁਲਾਵਾ, ਸੁਨੇਹਾ ਲਿਆਉਣ ਵਾਲਾ,

*ਲਿਖਿਅੜਾ ਲੇਖੁ ਨ ਮੇਟੀਐ ਦਰਿ ਹਾਕਾਰੜਾ ਆਇਆ ਹੈ॥*

- ਵਡ ੧, ਅਲਾ ੫, ੪ : ੨ (582)

ਹਾਕਾਰਾ-ਬੁਲਾਣ ਵਾਲਾ, ਸੁਨੇਹਾ ਲੈ ਕੇ ਆਉਣ ਵਾਲਾ, ਵੇਖੋ 'ਹਾਕਾਰੜਾ'

*ਹਾਕਾਰਾ ਆਇਆ ਜਾ ਤਿਸੁ ਭਾਇਆ ਰੁੰਨੇ ਰੋਵਣਹਾਰੇ॥*

- ਵਡ ੧, ਅਲਾ ੫, ੪ : ੩ (582)

ਹਾਜਰਾਹਜੂਰਿ-(ਅ. حاضر حضور ਹਾਜ਼ਿਰ ਹਜ਼ੂਰ) ਸਾਹਮਣੇ, ਪ੍ਰਗਟ, ਪ੍ਰਤੱਖ

*ਵਿਸਮਾਦੁ ਦੇਖੈ ਹਾਜਰਾ ਹਜੂਰਿ॥*

- ਆਸਾ ੧, ਵਾਰ ੩ਸ, ੧, ੧ : ੧੪ (464)

ਹਾਜਰੁ-(ਅ. حاضر ਹਾਜ਼ਿਰ) (1) ਮੌਜੂਦ

*ਹਰਿ ਦਿਸਹਿ ਹਾਜਰੁ ਜਾਹਰਾ॥*

- ਸਿਰੀ ੫, ਅਸ ੨੯, ੨੦ : ੨ (74)

(2) ਸਾਹਮਣੇ

*ਓਇ ਹਾਜਰੁ ਮਿਠਾ ਬੋਲਦੇ ਬਾਹਰਿ ਵਿਸੁ ਕਢਹਿ ਮੁਖਿ ਘੋਲੇ॥*

- ਗਉ ੪, ਵਾਰ ੧੧ : ੫ (306)

(3) ਪ੍ਰੱਤਖ

*ਜਾ ਮਿਲਿਆ ਪੂਰਾ ਸਤਿਗੁਰੂ ਤਾ ਹਾਜਰੁ ਨਦਰੀ ਆਇਆ॥*

- ਗਉ ੪, ਵਾਰ ੨੩ : ੪ (313)

(4) ਭਾਵ ਇੱਕਮਨ ਹੋ ਕੇ, ਇਕਾਗ੍ਰਤਾ ਵਾਲੀ

*ਹੈ ਹਜੂਰਿ ਹਾਜਰੁ ਅਰਦਾਸਿ॥*

- ਆਸਾ ੧, ੧੩, ੧* : ੧ (352)

ਹਾਜਰੁਹਜੂਰਿ - ਮੌਜੂਦ, ਹਾਜ਼ਰ-ਨਾਜ਼ਰ, ਵੇਖੋ 'ਹਾਜਰਾ-ਹਜੂਰਿ'

*ਹਾਜਰੁ ਹਜੂਰਿ ਹਰਿ ਵੇਪਰਵਾਹਾ॥*

- ਮਲਾ ੩, ੧੧, ੪ : ੩ (1261)

ਹਾਜਿਰ-ਹਜੂਰਿ-ਪ੍ਰੱਤਖ, ਹਾਜ਼ਰ-ਨਾਜ਼ਰ, ਵੇਖੋ 'ਹਾਜਰੁ' (3)

*ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ॥*

- ਤਿਲੰ ਕਬ, ੧, ੧ : ੨ (727)

ਹਾਜੀ- (ਅ. حاجی ਹਾਜੀ) ਹੱਜ ਕਰਨ ਵਾਲਾ, ਮੱਕਾ ਸ਼ਰੀਫ ਦਾ ਯਾਤਰੀ

*ਨਾ ਕੋ ਸੇਖੁ ਮਸਾਇਕੁ ਹਾਜੀ॥*

- ਮਾਰੂ ੧, ਸੋਲਾ ੧੫, ੧੧ : ੨ (1036)

ਹਾਦਰਾਹਦੂਰਿ-ਵੇਖੋ 'ਹਾਜਿਰ-ਹਜੂਰਿ', ਹਾਜ਼ਰ, ਮੌਜੂਦ, ਪ੍ਰੱਤਖ

*ਗਾਵੈ ਕੋ ਵੇਖੈ ਹਾਦਰਾ ਹਦੂਰਿ॥*

- ਜਪੁ ੧, ੩ : ੮ (2)

ਹਾਮਾ-(ਅ. حامی ਹਾਮੀ) ਹਮਾਇਤ, ਜ਼ੁਮੇਵਾਰੀ, ਹਾਮੀ

*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥*

- ਮਾਝ ੧, ਵਾਰ ੭ਸ, ੧, ੨ : ੨ (141)

*ਚੋਰ ਕੀ ਹਾਮਾ ਭਰੇ ਨ ਕੋਇ॥*

- ਧਨਾ ੧, ੬, ੧ : ੩ (662)

ਹਾਲ-(ਅ. حال ਹਾਲ) (1) ਹਾਲਾਤ, ਦਸ਼ਾ, ਅਵੱਸਥਾ

*ਹਰਿ ਬਿਸਰਤ ਹੋਵਤ ਏਹ ਹਾਲ॥*

- ਗਉ ੫, ਥਿਤੀ ੧੩ : ੯ (299)

(2) ਮਸਤੀ ਦਾ ਨਾਚ

*ਖੇਲਤ ਖੇਲਤ ਹਾਲ ਕਰਿ ਜੋ ਕਿਛੁ ਹੋਇ ਤ ਹੋਇ॥*

- ਸਲੋ ਕਬ, ੨੩੯ : ੨ (1377)

ਹਾਲਿ-ਹਾਲਤ, ਦਸ਼ਾ ਵੇਖੋ 'ਹਾਲ' (1)

*ਫਿਰਦਾ ਕਿਤੈ ਹਾਲਿ ਜਾ ਡਿਠਮੁ ਤਾ ਮਨੁ ਧ੍ਰਾਪਿਆ॥*

- ਮਾਰੂ ੫, ਵਾਰ 8ਸ, ੫, ੧ : ੨ (1097)

ਹਾਲੁ-ਹਾਲਤ, ਦਸ਼ਾਂ, ਵੇਖੋ 'ਹਾਲ' (1)

*ਏਹੁ ਨਿਦੋਸਾਂ ਮਾਰੀਐ ਹਮ ਦੋਸਾਂ ਦਾ ਕਿਆ ਹਾਲੁ॥*

- ਸਲੋ ਫਰ, ੩੯ : ੨ (1379)

ਹਿਕਮਤਿ-(ਅ. حکمت, ਹਿਕਮਤ) ਸਿਆਣਪ, ਚਤੁਰਾਈ

*ਕਰਮਿ ਮਿਲੈ ਤਾ ਪਾਈਐ ਹੋਰਿ ਹਿਕਮਤਿ ਹੁਕਮੁ ਖੁਆਰੁ॥*

- ਆਸਾ ੧, ਵਾਰ ੪ਸ, ੧, ੨ : ੯ (465)

*ਪੁਰਾਬ ਖਾਮ ਕੂਜੈ ਹਿਕਮਤਿ ਖੁਦਾਇਆ॥*

- ਮਲਾ ੧, ਵਾਰ ੨੭ਸ, ੧, ੨ : ੫ (1291)

ਹਿਕਮਤੀ-ਸਿਆਣਪਾਂ ਨਾਲ, ਵੇਖੋ 'ਹਿਕਮਤਿ'

*ਲਾਖ ਹਿਕਮਤੀ ਜਾਨੀਐ॥*

- ਗਉ ੫, ੧੪੨, ੨ : ੧ (211)

ਹਿਦੁਸਤਾਨੁ}(ਫ਼ਾ. ہندوستان, ਹਿੰਦੋਸਤਾਨ) ਭਾਰਤ-

ਹਿੰਦੁਸਤਾਨੁ} ਵਰਸ਼

*ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ॥*

- ਤਿਲੰ ੧, ੫, ੨ : ੪ (723)

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥*

- ਆਸਾ ੧, ੩੯, ੧ : ੧ (360)

ਹਿੰਦੂ-(ਫ਼ਾ. ہندو, ਹਿੰਦੂ) ਹਿੰਦੁਸਤਾਨ ਦਾ ਨਿਵਾਸੀ

*ਜਾਤਿ ਵਰਨ ਤੁਰਕ ਅਰੁ ਹਿੰਦੂ॥*

- ਗਉ ੫, ਅਸ ੪, ੫ : ੧ (237)

ਹੀਲਾ – ( ਫ. حیلہ ) ਧੋਖੱ, ਛਲ

ਮਨੁ ਨ ਸੁਹੇਲਾ ਪਰਪੰਚੁ ਹੀਲਾ ॥

– ਗਉ ੫, ੮੧, ੩: ੫ (179)

ਹੁਸੀਆਰ-(ਫ਼ਾ. ہوشیار ਹੋਸ਼ਯਾਰ ہشیار ਹੁਸ਼ਯਾਰ) ਹੋਸ਼ ਵਾਲਾ, ਸੁਚੇਤ, ਚੇਤੰਨ

*ਦੁਨੀਆ ਹੁਸੀਆਰ ਬੇਦਾਰ ਜਾਗਤ ਮੁਸੀਅਤ ਹਉਰੇ ਭਾਈ॥*

- ਰਾਮ ਕਬ, ੧੨, ੧* : ੧ (972)

ਹੁਕਮ-(ਅ. حکم ਹੁਕਮ) ਆਦੇਸ਼, ਆਗਿਆ

*ਰਾਜ ਨ ਭਾਗ ਨ ਹੁਕਮ ਨ ਸਾਦਨ॥*

*- ਆਸਾ ੫, ੧੪੩, ੨ : ੧ (406)*

*ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ॥*

– ਆਸਾ ੧, ਵਾਰ ੧੪ : ੩ (471)

ਹੁਕਮਹੁ-ਹੁਕਮ ਸਦਕਾ, ਵੇਖੋ 'ਹੁਕਮ'

*ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ॥*

- ਰਾਮ ੩, ਵਾਰ ੧੯ਸ, ੨, ੩ : ੧ (954)

ਹੁਕਮਿ-ਹੁਕਮ ਅਨੁਸਾਰ, ਹੁਕਮ ਨਾਲ, ਵੇਖੋ 'ਹੁਕਮ'

*ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥*

- ਜਪੁ ੧, ੨ : ੨ (1)

ਹੁਕਮੀ-ਹੁਕਮ ਅਨੁਸਾਰ, ਹੁਕਮ ਸਦਕਾ, ਵੇਖੋ 'ਹੁਕਮ'

*ਹੁਕਮੀ ਆਇਆ ਹੁਕਮੁ ਨ ਬੂਝੈ ਹੁਕਮਿ ਸਵਾਰਣਹਾਰਾ॥*

- ਧਨਾ ੧, ਛੰਤ ੨, ੩ : ੫ (688)

ਹੁਕਮੁ- ਆਗਿਆ, ਵੇਖੋ 'ਹੁਕਮ'

*ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥*

- ਜਪੁ ੧, ੨ : ੧ (1)

ਹੁਕਮੇ-ਹੁਕਮ ਵਿਚ, ਹੁਕਮ ਰਾਹੀਂ, ਹੁਕਮ ਸਦਕਾ, ਹੁਕਮ ਨਾਲ, ਵੇਖੋ 'ਹੁਕਮ'

*ਹੁਕਮੇ ਕਰਮ ਕਮਾਵਣੇ ਪਇਐ ਕਿਰਤਿ ਫਿਰਾਉ॥*

- ਸਿਰੀ ੩, ਅਸ ੨੦, ੫ : ੧ (66)

ਹੁਕਮੈ- ਹੁਕਮ ਦੇ, ਵੇਖੋ 'ਹੁਕਮ'

*ਬਿਨੁ ਹੁਕਮੈ ਕਿਉ ਬੂਝੈ ਬੁਝਾਈ॥*

- ਆਸਾ ੫, ੩੩, ੧ : ੨ (378)

ਹੁਕਮੋ-ਹੁਕਮ ਅਨੁਸਾਰ, ਹੁਕਮ ਦੁਆਰਾ, ਵੇਖੋ 'ਹੁਕਮ'

*ਜੰਮਣ ਮਰਣਾ ਹੁਕਮੋ ਵਰਤੈ ਗੁਰਮੁਖਿ ਆਪੁ ਪਛਾਣੈ॥*

- ਸੂਹੀ ੩, ਅਸ ੧, ੮ : ੨ (754)

ਹੁਕਾਮੀ- ਹੁਕਮ ਦੁਆਰਾ, ਹੁਕਮ ਸਦਕਾ, ਵੇਖੋ 'ਹੁਕਮ'

*ਬਿਚਰਦੇ ਫਿਰਹਿ ਸੰਸਾਰ ਮਹਿ ਹਰਿ ਜੀ ਹੁਕਾਮੀ॥*

- ਮਾਰੂ ੫, ਵਾਰ ੧੪ : ੬ (1099)

ਹੁਜਤਿ-(ਅ. حجت ਹੁੱਜਤ) (1) ਬਹਾਨਾ, ਸ਼ੰਕਾ

*ਗੁਰਮਤਿ ਸਾਚੀ ਹੁਜਤਿ ਦੂਰਿ॥*

- ਆਸਾ ੧, ੧੩, ੧ : ੧ (352)

(2) ਤਰਕ, ਦਲੀਲ

*ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ॥*

- ਆਸਾ ੧, ਵਾਰ ੧੧ਸ, ੧, ੨ : ੬ (469)

ਹੁਜਰਾ-(ਅ. حجره ਹੁਜਰਹ) ਇਕਾਂਤਵਾਸ, ਸਿਮਰਨ ਲਈ ਇਕਾਂਤ ਸਥਾਨ

*ਹੂਰ ਨੂਰ ਮੁਸਕੁ ਖੁਦਾਇਆ ਬੰਦਗੀ ਅਲਹ ਆਲਾ ਹੁਜਰਾ॥*

- ਮਾਰੂ ੫, ਸੋਲਾ ੧੨, ੫ : ੩ (1084)

ਹੁਰਮਤਿ-(ਅ. حرمت ਹੁਰਮਤ), ਇੱਜ਼ਤ, ਆਦਰ, ਮਾਨ

*ਹੁਰਮਤਿ ਤਿਸ ਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ॥*

- ਆਸਾ ੧, ਵਾਰ ੨੨ : ੨ (474)

ਹੂਰ-(ਅ. حُور ਹੂਰ) ਸੁੰਦਰ ਇਸਤ੍ਰੀ, ਬਹਿਸ਼ਤ ਦੀ ਪਰੀ, ਅਪਸਰਾ

*ਹੂਰ ਨੂਰ ਮੁਸਕੁ ਖੁਦਾਇਆ ਬੰਦਗੀ ਅਲਹ ਆਲਾ ਹੁਜਰਾ॥*

- ਮਾਰੂ ੫, ਸੋਲਾ ੧੨, ੫ : ੩ (1084)

ਹੂਲ- ( ਫਾ. حَوْش, حَوْل ਹੌਲ, ਹੌਸ਼ ) ਰੌਲਾ, ਹਾਹਾਕਾਰ

ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ ॥

- ਸਲੋ ਫਰ, ੯੮: ੨ (1383)

ਹੇਚਿ-(ਫ਼ਾ. هیچ ਹੇਚ) ਥੋੜਾ/ਮਾਮੂਲੀ ਜਿਹਾ ਵੀ

*ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ॥*

- ਤਿਲੰ ੧, ੧, ੧* : ੨ (721)

ਹੈਯਾਤੀ- (ਅ. حیات ਹਯਾਤ) ਜੀਵਨ, ਜ਼ਿੰਦਗੀ, ਉਮਰ

*ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ॥*

- ਆਸਾ ਫਰ, ੨, ੫ : ੧ (488)

ਹੈਰਤਿ-( ਅ. حیرت ਹੈਰਤ) ਹੈਰਾਨੀ, ਅਚੰਭਾ

*ਤੀਨਿ ਦੇਵ ਅਰੁ ਕੋੜਿ ਤੇਤੀਸਾ ਤਿਨ ਕੀ ਹੈਰਤਿ ਕਛੁ ਨ ਰਹੀ॥*

- ਗੂਜ ੫, ੧੪, ੧ : ੨ (498)

ਹੈਰਾਣੁ-(ਅ. حیران ਹੈਰਾਨ) ਦੰਗ, ਅਚੰਭਤ

*ਨਾਨਕ ਹੰਦਾ ਛਤ੍ਰੁ ਸਿਰਿ ਉਮਤਿ ਹੈਰਾਣੁ॥*

- ਰਾਮ ਬਸ, ਵਾਰ ੬ : ੧੮ (968)

ਹੈਰਾਨ- ਅਚੰਭਤ, ਦੰਗ, ਵੇਖੋ 'ਹੈਰਾਣੁ'

*ਗੁਨ ਗਾਵਹ ਪ੍ਰਭ ਅਗਮ ਠਾਕੁਰ ਕੇ ਗੁਨ ਗਾਇ ਰਹੇ ਹੈਰਾਨ॥*

- ਪ੍ਰਭਾ ੪, ੧, ੪ : ੧ (1335)

ਹੈਰਾਨਾ-(ਅ. حیران ਹੈਰਾਨ) ਪਰੇਸ਼ਾਨ,ਚਿੰਤਾਤੁਰ

*ਬਨ ਖੰਡਿ ਮਾਇਆ ਮੋਹਿ ਹੈਰਾਨਾ॥*

- ਆਸਾ ੧, ਅਸ ੮, ੧ : ੨ (415)

ਹੈਰਾਨੁ-ਅਚਭੰਤ, ਚਕ੍ਰਿਤ, ਵੇਖੋ 'ਹੈਰਾਣੁ'

*ਹੇਰਤ ਹੇਰਤ ਹੇ ਸਖੀ ਹੋਇ ਰਹੀ ਹੈਰਾਨੁ॥*

- ਰਾਮ ੧, ਓਅੰ ੫੧ : ੧ (937)

ਹੈਰਾਨੈ-ਅਚੰਭਤ, ਦੰਗ, ਵੇਖੋ 'ਹੈਰਾਣੁ'

*ਪੇਖਿ ਪੇਖਿ ਮਨ ਮਹਿ ਹੈਰਾਨੈ॥*

- ਪ੍ਰਭਾ ੫, ੨, ੨ : ੪ (1338)

ਹੈਰਾਨੋ-ਅਚੰਭਤ, ਦੰਗ, ਵੇਖੋ 'ਹੈਰਾਣੁ'

*ਅਚਲ ਅਮਰ ਨਿਰਭੈ ਪਦੁ ਪਾਇਓ ਜਗਤ ਜਾਹਿ ਹੈਰਾਨੋ॥*

- ਬਿਲਾ ੯, ੧, ੨ : ੧ (830)

ਹੈਵਾਨ- ( ਅ. حیوان ਹ਼ਯਵਾਨ) ਪਸ਼ੂ, ਜਾਨਵਰ

*ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ॥*

- ਤਿਲੰ ੫, ੧, ੨ : ੧ (723)

# ਕ

ਕਉਸੈ-(ਫ਼ਾ. کفش ਕਫ਼ਸ਼) ਜੁੱਤੀ, ਖੜਾਵਾਂ

*ਜਿਨਿ ਆਕਾਸ ਕੁਲਹ ਸਿਰਿ ਕੀਨੀ ਕਉਸੈ ਸਪਤ ਪਯਾਲਾ॥*

- ਭੈਰ ਨਾਮ, ੧, ੧ : ੧ (1167)

ਕਉਲੁ-(ਅ. قول ਕ਼ੌਲ) ਬਚਨ, ਇਕਰਾਰ, ਵਾਹਦਾ

*ਪੁੜੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ਹ ਮੁਰਟੀਐ॥*

- ਰਾਮ ਬਸ, ਵਾਰ ੨ : ੧੦ (967)

ਕਸ-(ਫ਼ਾ. کسے ਕਸੇ) ਕੋਈ ਆਦਮੀ, ਕੋਈ

*ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ॥*

- ਤਿਲੰ ੧, ੧, ੨ : ੧ (721)

ਕਸਾਈ-(ਅ. قصائی ਕ਼ਸਾਈ قصاب ਕ਼ੱਸਾਬ) ਬੁੱਚੜ, ਜਾਨਵਾਰਾਂ ਦਾ ਬੱਧ ਕਰਨ ਵਾਲਾ

*ਜਗਤੁ ਪਸੂ ਅਹੰ ਕਾਲੁ ਕਸਾਈ॥*

- ਰਾਮ ੧, ਓਅੰ ੧੮ : ੫ (932)

ਕਸਾਬਿ-(ਅ. قصاب ਕ਼ੱਸਾਬ) ਕਸਾਈ, ਬੁੱਚੜ

*ਮਹਾ ਕਸਾਬਿ ਛੁਰੀ ਸਟਿ ਪਾਈ॥*

- ਰਾਮ ੫, ੫੦, ੨ : ੨ (898)

ਕਸੀਦਾ- (ਫ਼ਾ. کشیدہ ਕਸ਼ੀਦਹ ) ਕਢਾਈ, ਪੜੇ ਉਤੇ ਸੂਈ ਧਾਗੇ ਨਾਲ ਕੀਤੀ ਕਢਾਈ

*ਕਢਿ ਕਸੀਦਾ ਪਹਿਰਹਿ ਚੋਲੀ ਤਾਂ ਤੁਮ੍ਹ ਜਾਣਹੁ ਨਾਰੀ॥*

- ਬਸੰ ੧, ੧੦, ੨ : ੧ (1171)

ਕਸੇ- (ਫ਼ਾ. کسے ਕਸੇ) ਕਿਸੇ ਆਦਮੀ

*ਨ ਰਿਜਕੁ ਦਸਤ ਆ ਕਸੇ॥*

- ਮਾਝ ੧, ਵਾਰ ੧੩ਸ, ੧, ੫ : ੧ (144)

ਕਹਰੁ-( ਅ. قہر ਕ਼ਹਰ) ਗੁੱਸਾ, ਆਫ਼ਤ

*ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ॥*

- ਸਲੋ ੧, ੨੭ : ੧ (1412)

ਕਤਹੀ-(ਅ. قطعی ਕ਼ਤ਼ਈ) ਹਰਗਿਜ਼, ਬਿਲਕੁਲ

*ਓਹੁ ਨ ਸੁਣਈ ਕਤਹੀ ਤੁਮ੍ ਲੋਕ ਸੁਣਾਵਹੁ॥*

- ਆਸਾ ੧, ਅਸ ੧੩, ੪ : ੨ (418)

ਕਤਹੁ-ਬਿਲਕੁਲ, ਕਦੀ ਵੀ, ਵੇਖੋ 'ਕਤਹੀ'

*ਗੁਰ ਕਾ ਬਚਨੁ ਕਤਹੁ ਨ ਜਾਇ॥*

- ਗਉ ੫, ੭੪, ੨ : ੩ (177)

ਕਤਹੂੰ- ਬਿਲਕੁਲ ਹੀ, ਵੇਖੋ ਕਤਹੀ

*ਤਾ ਕਉ ਚਿੰਤਾ ਕਤਹੂੰ ਨਾਹਿ॥*

- ਗਉ ੫, ੧੦੩, ੨ : ੨ (186)

ਕਤੀਫਿਆ-(ਅ. قطیفت ਕ਼ਤ਼ੀਫ਼ਤ قطائف ਕ਼ਤ਼ਾਇਫ਼) ਮਖਮਲ

*ਰੰਗ ਪਰੰਗ ਕਤੀਫਿਆ ਪਹਿਰਹਿ ਧਰਮਾਈ॥*

- ਸਾਰ ੪, ਵਾਰ ੨੪ : ੨ (1247)

ਕਤੁ-(ਅ. قط ਕ਼ਤ਼) ਕਟਣਾ, ਕਟਣ ਦੀ ਕ੍ਰਿਆ

*ਮਾਣਕੁ ਮਨ ਮਹਿ ਮਨੁ ਮਾਰਸੀ ਸਚਿ ਨ ਲਾਗੈ ਕਤੁ॥*

- ਮਾਰੂ ੧, ੧੦, ੧ : ੩ (992)

ਕਤੇਬ-(ਅ. کتیب ਕਤੇਬ) ਪੱਛਮੀ ਧਰਮਾਂ ਦੀਆਂ ਪੁਸਤਕਾਂ, ਗ੍ਰੰਥ

*ਪੰਜ ਵਖਤ ਨਿਵਾਜ ਗੁਜਾਰਹਿ ਪੜਹਿ ਕਤੇਬ ਕੁਰਾਣਾ॥* (ਧਾਰਮਕ ਗ੍ਰੰਥ)

- ਸਿਰੀ ੧, ੨੮, ੪ : ੧ (24)

*ਸਾਚੁ ਕਤੇਬ ਬਖਾਨੈ ਅਲਹੁ ਨਾਰਿ ਪੁਰਖੁ ਨਹੀ ਕੋਈ॥ (ਕੁਰਾਨ)*

- ਆਸਾ ਕਬ, ੨੯, ੨ : ੧ (483)

ਕਤੇਬਾ- ਪੁਸਤਕਾਂ, ਗ੍ਰੰਥ, ਧਾਰਮਕ ਗ੍ਰੰਥ, ਵੇਖੋ 'ਕਤੇਬ'

*ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥*

- ਆਸਾ ੧, ਵਾਰ ੧੬ਸ, ੧, ੧ : ੩ (471)

ਕਤੇਬੀ-ਗ੍ਰੰਥਾਂ/ਕਿਤਾਬਾਂ ਨੇ, ਵੇਖੋ 'ਕਤੇਬ'

*ਬੇਦ ਕਤੇਬੀ ਭੇਦੁ ਨ ਜਾਤਾ॥*

- ਮਾਰੂ ੧, ਸੋਲਾ, ੨, ੬ : ੧ (1021)

ਕਤੇਬੀ-ਕਿਤਾਬਾਂ ਵਿਚ, ਗ੍ਰੰਥਾਂ ਵਿਚ, ਵੇਖੋ 'ਕਤੇਬ'

*ਮਾਸੁ ਪੁਰਾਣੀ ਮਾਸੁ ਕਤੇਬੀ ਚਹੁ ਜੁਗਿ ਮਾਸੁ ਕਮਾਣਾ॥*

-ਮਲਾ ੧, ਵਾਰ ੨੫ਸ, ੧, ੨ : ੧੭ (1290)

ਕਦਮ-(ਅ. قدم ਕ਼ਦਮ) ਪੈਰ, ਚਰਣ

*ਅਚਰਜੁ ਤੇਰੀ ਕੁਦਰਤਿ ਤੇਰੇ ਕਦਮ ਸਲਾਹ॥*

- ਭੈਰ ੫, ੧੦, ੨ : ੧ (1138)

ਕਦਾ-( ਅ. قدح ਕ਼ਦਹ਼) ਹਟਾਉਣਾ

*ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ॥*

- ਸਿਰੀ ੧, ੭, ੨ : ੨ (16)

ਕਦੂਰੀ- (ਅ. کدورت ਕਦੂਰਤ) ਗੰਧਲਾਪਣ,ਮਲੀਨਤਾ, ਮਨ ਦੀ ਮੈਲ

*ਮਿਸਿਮਿਲਿ ਤਾਮਸੁ ਭਰਮੁ ਕਦੂਰੀ॥*

- ਭੈਰ ਕਬ, ੪, ੨ : ੧ (1158)

ਕਨਾਰਾ-(ਫ਼ਾ. کنار ਕਨਾਰ), ਕੰਢਾ, ਤੀਰ

*ਬਾਲੂ ਕਨਾਰਾ ਤਰੰਗ ਮੁਖਿ ਆਇਆ॥*

- ਆਸਾ ੫, ੮੧, ੩ : ੧ (390)

ਕਨਾਰੈ- ਕੰਢੇ ਤੇ, ਵੇਖੋ 'ਕਨਾਰਾ'

*ਤੇਰਸਿ ਤਰਵਰ ਸਮੁਦ ਕਨਾਰੈ॥*

- ਬਿਲਾ ੧, ਥਿਤੀ ੧੭ : ੧ (840)

ਕਫੁ -(ਫ਼ਾ. کف ਕਫ਼) ਝੱਗ,ਬਲਗਮ

*ਕਫੁ ਕੰਠੁ ਬਿਰੁਧੋ ਨੈਨਹੁ ਨੀਰੁ ਢਰੇ॥*

- ਮਾਰੂ ੧, ਅਸ ੮, ੭:੧ (1014)

ਕਬਜ-( ਅ. قبض ਕ਼ਬਜ਼) ਪਕੜ

*ਦਿਲ ਕਬਜ ਕਬਜਾ ਕਾਦਰੋ ਦੋਜਕ ਸਜਾਇ॥*

- ਤਿਲੰ ੫, ੧, ੨ : ੨ (723)

ਕਬਜਾ-ਪਕੜ ਕੇ, ਵੇਖੋ 'ਕਬਜ'

*ਦਿਲ ਕਬਜ ਕਬਜਾ ਕਾਦਰੋ ਦੋਜਕ ਸਜਾਇ॥*

- ਤਿਲੰ ੫, ੧, ੨ : ੨ (723)

ਕਬੀਰ-(ਅ. کبیر ਕਬੀਰ) ਵੱਡਾ, ਬਜ਼ੁਰਗ

*ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ॥*

- ਤਿਲੰ ੧, ੧, ੧ : ੨ (721)

ਕਬੂਲ-( ਅ. قبول ਕ਼ਬੂਲ) ਪਰਵਾਨ, ਸ੍ਵੀਕਾਰ

*ਪੰਚ ਮਰਦ ਸਿਦਕਿ ਲੇ ਬਾਧਹੁ ਖੈਰਿ ਸਬੂਰੀ ਕਬੂਲ ਪਰਾ॥*

- ਮਾਰੂ ੫, ਸੋਲਾ ੧੨, ੪ : ੩ (1083)

ਕਬੂਲਿ-ਪਰਵਾਨ ਕਰ, ਵੇਖੋ 'ਕਬੂਲ'

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*

- ਮਾਰੂ ੫, ਵਾਰ ੨੩ਸ, ੫, ੧ : ੧ (1102)

ਕਬੂਲੁ-ਪਰਵਾਨ, ਸ੍ਵੀਕਾਰ, ਵੇਖੋ 'ਕਬੂਲ'

*ਜਾਚਿਕੁ ਮੰਗੈ ਨਿਤ ਨਾਮੁ ਸਾਹਿਬੁ ਕਰੇ ਕਬੂਲੁ॥*

- ਗਉ ੫, ਵਾਰ ੨੧ਸ, ੫, ੨ : ੧ (323)

ਕਮਜਾਤਿ-(ਫ਼ਾ. کمذات ਕਮਜ਼ਾਤ) ਨੀਵੀਂ ਜ਼ਾਤ ਵਾਲਾ ਭਾਵ ਕਮੀਨਾ, ਨੀਚ, ਦੁਰਾਚਾਰਨ

*ਖਸਮੁ ਵਿਸਾਰਹਿ ਤੇ ਕਮਜਾਤਿ॥*

- ਆਸਾ ੧, ਸੋਦ ੩, ੪ : ੩ (10)

ਕਮਤਰੀਨ-(ਫ਼ਾ. کمترین ਕਮਤਰੀਂਨ) ਬਹੁਤ ਘਟੀਆ

*ਮਨ ਕਮੀਨ ਕਮਤਰੀਨ ਤੂ ਦਰੀਆਉ ਖੁਦਾਇਆ॥*

- ਮਲਾ ੧, ਵਾਰ ੨੭ਸ, ੧, ੨ : ੩ (1291)

ਕਮਰ-(ਫ਼ਾ. کمر ਕਮਰ) ਲੱਕ

*ਮੂਡ ਪਲੋਸਿ ਕਮਰ ਬਧਿ ਪੋਥੀ॥*

- ਗੋਂਡ ਕਬ, ੬, ੩ : ੩ (871)

ਕਮਰਬੰਦ-(ਫ਼ਾ. کمربند ਕਮਰਬੰਦ) ਲੱਕ ਨਾਲ ਬੰਨਣ ਵਾਲਾ ਪਟਕਾ/ਪੱਟੀ, ਕਮਰਕਸਾ

*ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ॥*

- ਸਿਰੀ ੧, ੭, ੨ : ੩ (16)

ਕਮਰਿ-ਲੱਕ ਉੱਪਰ, ਵੇਖੋ 'ਕਮਰ'

*ਕਮਰਿ ਕਟਾਰਾ ਬੰਕੁੜਾ ਬੰਕੇ ਕਾ ਅਸਵਾਰੁ॥*

- ਰਾਮ ੩, ਵਾਰ ੧੯ਸ, ੧, ੩ : ੧ (956)

ਕਮਾਣ-(ਫ਼ਾ. کمان ਕਮਾਨ) ਧਨੁੱਸ਼, ਇੱਕ ਸ਼ਸਤ੍ਰ

*ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤੁ॥*

- ਸਿਰੀ ੧, ੭, ੩ : ੨ (16)

ਕਮਾਨ- ਧਨੁਸ਼, ਵੇਖੋ 'ਕਮਾਣ'

*ਸੁਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ॥*

- ਭੈਰ ਕਬ, ੧੭, ੩ : ੧ (1161)

ਕਮੀ-(ਫ਼ਾ. کمی ਕਮੀ) ਘਾਟ, ਥੁੜ

*ਕਿਛੁ ਨਾਹੀ ਤਾ ਕੈ ਕਮੀ॥*

- ਗਉ ੫, ੧੪੭*, ੨ : ੨ (212)

ਕਮੀਆ-ਘਾਟ, ਥੁੜ, ਵੇਖੋ 'ਕਮੀ'

*ਤਿਸੁ ਜਨ ਕਉ ਕਹੁ ਕਾ ਕੀ ਕਮੀਆ॥*

- ਗਉ ੫, ੧੦੨, ੧ : ੨ (186)

ਕਮੀਨ-(ਫ਼ਾ. کمین ਕਮੀਂਨ) ਨੀਚ, ਤੁੱਛ, ਘਟੀਆ

*ਮਨ ਕਮੀਨ ਕਮਤਰੀਨ ਤੂ ਦਰੀਆਉ ਖੁਦਾਇਆ॥*

- ਮਲਾ ੧, ਵਾਰ ੨੭ਸ, ੧, ੨ : ੩ (1291)

ਕਮੀਨੀ-ਤੁਛ, ਨੀਚ, ਘਟੀਆ, ਵੇਖੋ 'ਕਮੀਨ'

*ਮੇਰੀ ਜਾਤਿ ਕਮੀਨੀ ਪਾਤਿ ਕਮੀਨੀ ਓਛਾ ਜਨਮੁ ਹਮਾਰਾ॥*

- ਸੋਰ ਰਵਿ, ੬, ੫ : ੧ (659)

ਕਰਹਲਾ-(1) (ਅ. قرمل, ਕ਼ਿਰਮਿਲ) ਊਠ

*ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ ਕਰਹਲਾ॥*

- ਧਨਾ ਨਾਮ, ੩, ੧ : ੧ (693)

(2) ਊਠ ਬਿਰਤੀ ਵਾਲਾ

*ਮਨ ਕਰਹਲਾ ਸਤਿਗੁਰੁ ਪੁਰਖੁ ਧਿਆਇ॥*

- ਗਉ ੪, ੧, ੧* : ੧ (234)

ਕਰਹਲੁ-ਊਠ, ਵੇਖੋ 'ਕਰਹਲਾ' (1)

*ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ਜੈਸੇ ਕਰਹਲੁ ਬੇਲਿ ਰੀਝਾਈ॥*

- ਆਸਾ ੪, ੬੭, ੧* : ੨ (369)

ਕਰਹਲੇ-ਊਠ ਬਿਰਤੀ ਵਾਲੇ, ਵੇਖੋ ਕਰਹਲਾ (2)

*ਕਰਹਲੇ ਮਨ ਪਰਦੇਸੀਆ ਕਿਉ ਮਿਲੀਐ ਹਰਿ ਮਾਇ॥*

- ਗਉ ੪, ੧, ੧ : ੧ (234)

ਕਰਗਹ- (ਫ਼ਾ. کارگاه ਕਾਰਗਾਹ) ਖੱਡੀ, ਅੱਡਾ

*ਧਰਨਿ ਅਕਾਸ ਕੀ ਕਰਗਹ ਬਨਾਈ॥*

- ਆਸਾ ਕਬ, ੩੬, ੨ : ੧ (484)

ਕਰਜ-(ਅ. قرض ਕ਼ਰਜ਼) ਹੁਦਾਰ

*ਹਮਰੈ ਮਸਤਕਿ ਦਾਗੁ ਦਗਾਨਾ ਹਮ ਕਰਜ ਗੁਰੂ ਬਹੁ ਸਾਢੇ॥*

- ਗਉ ੪, ੫੯, ੨ : ੧ (171)

ਕਰਜੁ- ਕਰਜਾ, ਹੁਦਾਰ, ਵੇਖੋ 'ਕਰਜ'

*ਕਰਜੁ ਉਤਾਰਿਆ ਸਤਿਗੁਰੂ ਕਰਿ ਆਹਰੁ ਆਪ॥* (ਲੇਖਾ ਕੱਟਿਆ)

- ਬਿਲਾ ੫, ੬੨, ੧ : ੨ (816)

ਕਰਣ-(ਅ. قرن ਕ਼ਰਨ ) ਵਾਹਿਦ, ਇਕੋ ਇਕ

ਕਰਣ ਕਰੀਮ ਨ ਜਾਤੋ ਕਰਤਾ ਤਿਲ ਪੀੜੇ ਜਿਉ ਘਾਣੀਆ॥

- ਮਾਰੂ ੫, ਅਸ ੮, ੩: ੩ (1020)

ਕਰਦਨ-(ਫ਼ਾ. کردن ਕਰਦਨ) ਕਰਨਾ

*ਅਸਮਾਨ ਮ੍ਹਿਾਨੇ ਲਹੰਗ ਦਰੀਆ ਗੁਸਲ ਕਰਦਨ ਬੂਦ॥*

- ਤਿਲੰ ਕਬ, ੧, ੩ : ੧ (727)

ਕਰਦਮ-(ਫ਼ਾ. کردیم ਕਰਦੇਮ) ਅਸੀਂ ਕੀਤਾ, ਮੈਂ ਕੀਤਾ

*ਗਾਹੇ ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ॥*

- ਤਿਲੰ ੧, ੧, ੩ : ੨ (721)

ਕਰਦੇਮ- ਅਸੀਂ ਕੀਤਾ, ਵੇਖੋ 'ਕਰਦਮ'

*ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ॥*

- ਤਿਲੰ ੧, ੧, ੩ : ੧ (721)

ਕਰਮ-(ਅ. کرم ਕਰਮ) ਮਿਹਰ, ਬਖਸ਼ਿਸ਼, ਕ੍ਰਿਪਾ

*ਬਿਨੁ ਗੁਰ ਕਰਮ ਨ ਛੁਟਸੀ ਕਹਿ ਸੁਣਿ ਆਖਿ ਵਖਾਣੁ॥*

- ਸਿਰੀ ੧, ਅਸ ੫, ੭ : ੩ (56)

*ਆਵਣ ਜਾਣ ਰਖੇ ਕਰਿ ਕਰਮ॥*

- ਗਉ ੫, ੯੨, ੨ : ੪ (183)

ਕਰਮਾਤਿ-(ਅ. کرامات ਕਰਾਮਾਤ) (1) ਬਜ਼ੁਰਗੀ, ਵਡਿਆਈ, ਬਖਸ਼ਿਸ਼

*ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ॥*

- ਆਸਾ ੧,ਵਾਰ ੨੩ਸ,੨,੧:੨(474)

(2) ਅਲੌਕਿਕ ਕੰਮ, ਮੁਅਜਜ਼ਾ, ਕ੍ਰਿਸ਼ਮਾ

*ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ ਧਿਗੁ ਸਿਧੀ ਧਿਗੁ ਕਰਮਾਤਿ॥*

- ਸੋਰ ੪,ਵਾਰ ੨੦ਸ,੩,੨:੩(650)

ਕਰਮਿ-ਬਖਸ਼ਿਸ਼ ਰਾਹੀਂ, ਵੇਖੋ 'ਕਰਮ'

*ਕਰਮਿ ਪਰਾਪਤਿ ਤਿਸੁ ਹੋਵੈ ਜਿਸ ਨੋ ਹੋਇ ਦਇਆਲੁ॥*

- ਸਿਰੀ ੫, ੯੦, ੧ : ੪ (49)

ਕਰਮੀ-ਬਖਸ਼ਿਸ਼ ਸਦਕਾ, ਵੇਖੋ 'ਕਰਮ'

*ਨਾਨਕ ਨਦਰੀ ਕਰਮੀ ਦਾਤਿ॥*

- ਜਪੁ ੧, ੨੪ : ੧੬ (5)

ਕਰਮੁ-ਬਖਸ਼ਿਸ਼, ਵੇਖੋ 'ਕਰਮ'

*ਬਹੁਤਾ ਕਰਮੁ ਲਿਖਿਆ ਨਾ ਜਾਇ॥*

- ਜਪੁ ੧, ੨੫ : ੧ (5)

ਕਰਾਰੀ- (ਅ. قرار ਕ਼ਰਾਰ) ਕਰਾਰ, ਟਿਕਾਓ

*ਟੁਕੁ ਦਮੁ ਕਰਾਰੀ ਜਉ ਕਰਹੁ ਹਾਜਿਰ ਹਜੂਰਿ ਖੁਦਾਇ।*

- ਤਿਲੰ ਕਬ, ੧, ੧: ੨ (727)

ਕਰਮੈ- ਬਖਸ਼ਿਸ਼ ਦੇ, ਵੇਖੋ 'ਕਰਮ'

*ਕਰਮਿ ਮਿਲੈ ਤ ਪਾਈਐ ਵਿਣੁ ਕਰਮੈ ਪਾਇਆ ਨ ਜਾਇ॥*

- ਸਿਰੀ ੩, ੩੯, ੪ : ੧ (29)

ਕਰੀਮ-(ਅ. کریم ਕਰੀਮ) ਸਖੀ, ਦਿਆਲੂ

*ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ॥*

- ਤਿਲੰ ੧, ੧, ੧ : ੨ (721)

ਕਰੀਮਾ-ਬਖਸ਼ਿਸ਼ ਕਰਨ ਵਾਲਾ, ਵੇਖੋ 'ਕਰੀਮ'

*ਕੁਦਰਤਿ ਕਾਦਰ ਕਰਣ ਕਰੀਮਾ॥*

- ਮਾਰੂ ੫, ਸੋਲਾ ੧੨, ੧੫ : ੧ (1084)

ਕਰੀਮਾਂ-ਹੇ ਬਖਸ਼ਿੰਦ, ਕਰਮ ਕਰਨ ਵਾਲੇ, ਵੇਖੋ 'ਕਰੀਮ'

*ਕਰੀਮਾਂ ਰਹੀਮਾਂ ਅਲਾਹ ਤੂ ਗਨੀ॥*

- ਤਿਲੰ ਨਾਮ, ੨, ੧ : ੧ (727)

ਕਰੀਮੁ- ਬਖਸ਼ਿੰਦ, ਵੇਖੋ 'ਕਰੀਮ'

*ਸੋ ਕਰਤਾ ਕਾਦਰ ਕਰੀਮੁ ਦੇ ਜੀਆ ਰਿਜਕੁ ਸੰਬਾਹਿ॥*

- ਆਸਾ ੧, ਵਾਰ ੨੪ : ੨ (475)

ਕਲੰਦਰ-(ਫ਼ਾ. کلندر, قلندر ਕਲੰਦਰ, ਕ਼ਲੰਦਰ) ਇੱਕ ਫਿਰਕੇ ਦੇ ਮੁਸਲਮਾਨ ਫਕੀਰ

*ਆਉ ਕਲੰਦਰ ਕੇਸਵਾ॥*

- ਭੈਰ ਨਾਮ, ੧, ੧* : ੧ (1167)

ਕਲੰਦਰੁ-ਮੁਸਲਮਾਨ ਫ਼ਕੀਰਾਂ ਦਾ ਇਕ ਫ਼ਿਰਕਾ,ਵੇਖੋ 'ਕਲੰਦਰ'

*ਮਨੁ ਮੰਦਰੁ ਤਨੁ ਵੇਸ ਕਲੰਦਰੁ ਘਟ ਹੀ ਤੀਰਥਿ ਨਾਵਾ॥*

- ਬਿਲਾ ੧, ੨, ੧ : ੧ (795)

ਕਲਮ-(1)( ਅ਼. قلم ਕ਼ਲਮ) ਲੇਖਣੀ, ਲਿਖਣ ਦਾ ਸੰਦ

*ਕਾਗਦਿ ਕਲਮ ਨ ਲਿਖਣਹਾਰੁ॥*

- ਜਪੁ ੧, ੧੨ : ੩ (3)

(2) (ਅ਼. کلمہ ਕਲਿਮਹ) ਕਲਮਾ ਦਾ ਸੰਖੇਪ, ਰੱਬੀ ਆਦੇਸ਼, ਖ਼ੁਦਾਈ ਬੋਲ

*ਦੇਹ ਮਸੀਤਿ ਮਨੁ ਮਉਲਾਣਾ ਕਲਮ ਖ਼ੁਦਾਈ ਪਾਕੁ ਖਰਾ॥*

- ਮਾਰੂ ੫, ਸੋਲਾ ੧੨, ੨ : ੩ (1083)

(ਚੰਗੀ ਤਰ੍ਹਾਂ ਪਵਿੱਤ੍ਰ ਹੋਣਾ ਕਲਮਾ ਹੈ)

ਕਲਮਾ-(ਅ਼. کلمہ ਕਲਿਮਹ) ਪੈਗੰਬਰੀ ਬੋਲ, ਵੇਖੋ 'ਕਲਮ' (2) ਮੁਸਲਮਾਨਾਂ ਦਾ ਮੂਲਮੰਤਰ

لا الٰہ الا اللہ محمد رسول اللہ "ਲਾ ਇਲਾਹ ਇੱਲਾਲਹੁ ਮੁਹੰਮਦੱਰਸੂਲੱਲਾਹ"

*ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥*

- ਮਾਝ ੧, ਵਾਰ ੭ਸ, ੧, ੧ : ੩ (140)

(ਅ਼. قلم ਕ਼ਲਮ) ਲੇਖਣੀ, ਕਲਮ

*ਬਸੁਧ ਕਾਗਦ ਬਨਰਾਜ ਕਲਮਾ ਲਿਖਣ ਕਉ ਜੇ ਹੋਇ ਪਵਨ॥*

- ਆਸਾ ੫, ਛੰਤ ੮, ੪ : ੫ (458)

ਕਲਾਮ-(ਅ਼. قلم ਕ਼ਲਮ) ਲੇਖਣੀ, ਕਲਮ, ਵੇਖੋ 'ਕਲਮ'

*ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ॥*

- ਸਾਰ ੪,ਵਾਰ ੯ਸ,੧,੨:੭(1241)

ਕਵਾਇ-(ਅ਼. قبا ਕ਼ਬਾ) ਕੀਮਤੀ ਪੋਸ਼ਾਕ, ਚੋਗਾ, ਸਿਰੋਪਾਉ, ਸਰੋਪਾ

*ਗੁਰਿ ਦੀਬਾਣਿ ਕਵਾਇ ਪੈਨਾਈਓ॥*

- ਸਿਰੀ ੫, ਅਸ ੨੯, ੪ : ੨ (73)

ਕਵਾਈ-ਕੀਮਤੀ ਪੋਸ਼ਾਕ, ਵੇਖੋ 'ਕਵਾਇ'

*ਕਹਾ ਸੁ ਤੇਗਬੰਦ ਗਾਡੇਹੜਿ ਕਹਾ ਸੁ ਲਾਲ ਕਵਾਈ॥*

- ਆਸਾ ੧, ਅਸ ੧੨, ੧ : ੨ (417)

ਕਾਇਨੁ-(ਅ. قین ਕ਼ੈਨ) ਨੌਕਰ, ਗੁਲਾਮ (ਬਹੁਵਚਨ قیان, ਕ਼ਿਯਾਨ) ਦਾਸੀਆਂ

*ਬੀਬੀ ਕਉਲਾ ਸਉ ਕਾਇਨੁ ਤੇਰਾ ਨਿਰੰਕਾਰ ਆਕਾਰੈ॥*
(ਦਾਸੀਆਂ ਵਾਲਾ ਸਬੰਧ, ਨਿਕਾਹ)

- ਭੈਰ ਨਾਮ, ੧, ੩ : ੨ (1167)

ਕਾਇਮੁ-(ਅ. قائم ਕ਼ਾਯਮ) ਖਲੋਤਾ, ਸਲਾਮਤ, ਸਥਿਤ, ਸਥਿਰ

*ਕਾਇਮੁ ਦਾਇਮੁ ਸਦਾ ਪਾਤਿਸਾਹੀ॥* (ਅਟਲ)

- ਗਉ ਰਵਿ, ੨, ੨ : ੧ (345)

*ਓਹੁ ਹਮਾਰੈ ਮਾਥੈ ਕਾਇਮੁ ਅਉਰੁ ਹਮਰੈ ਨਿਕਟਿ ਨ ਆਵੈ॥*

- ਆਸਾ ਕਬ, ੪, ੩ : ੨ (476)

ਕਾਸਾ-(ਅ. کاسہ ਕਾਸਹ) ਪਿਆਲਾ, ਠੂਠਾ, ਭਿਖਿਆ ਮੰਗਣ ਵਾਲਾ ਕੌਲਾ

*ਕਰ ਕਾਸਾ ਦਰਸਨ ਕੀ ਭੂਖ॥*

- ਤਿਲੰ ੧, ੨, ੧ : ੩ (721)

ਕਾਗਦ-(ਅ. کاغذ ਕਾਗ਼ਜ਼) ਕਾਗਜ਼

*ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ॥*

- ਸਿਰੀ ੧, ੨, ੪ : ੧ (15)

ਕਾਗਦਿ-ਕਾਗਜ਼, ਵੇਖੋ 'ਕਾਗਦ'

*ਕਾਗਦਿ ਕਲਮ ਨ ਲਿਖਣਹਾਰੁ॥*

- ਜਪੁ ੧, ੧੨ : ੩ (3)

ਕਾਗਦੁ-ਕਾਗਜ਼, ਵੇਖੋ 'ਕਾਗਦ'

*ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ॥*

- ਸਿਰੀ ੧, ੬, ੧ : ੧ (16)

ਕਾਗਦੈ-ਕਾਗਜ਼ ਦਾ, ਵੇਖੋ 'ਕਾਗਦ'

*ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ॥*

- ਸਲੋ ਫਰ, ੪੯ : ੨ (1380)

ਕਾਗਰ- 'ਕਾਗਦ' ਦਾ ਤਦਭਵ ਰੂਪ

*ਬਧੇ ਬਿਕਾਰ ਲਿਖੇ ਬਹੁ ਕਾਗਰ॥*

- ਗਉ ੫, ੧੪੭, ੪ : ੧ (195)

ਕਾਗਰਾ- 'ਕਾਗਦ' ਦਾ ਤਦਭਵ ਰੂਪ

*ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ॥* (ਭਾਵ ਲੇਖ)

- ਮਲਾ ਰਵਿ, ੧, ੨ : ੧ (1293)

ਕਾਗਰੁ- 'ਕਾਗਦ' ਦਾ ਤਦਭਵ(ਵਿਗੜਿਆ) ਰੂਪ

*ਮਿਲਿ ਸਾਧੂ ਸੰਗਿ ਉਧਾਰੁ ਹੋਇ ਫਾਟੈ ਜਮ ਕਾਗਰੁ॥* (ਭਾਵ 'ਲੇਖਾ')

- ਕਾਨ ੪, ਵਾਰ ੧੪ : ੩ (1318)

ਕਾਗਲੁ-ਕਾਗਜ਼, 'ਕਾਗਦ' ਦਾ ਤਦਭਵ ਰੂਪ

*ਕਢਿ ਕਾਗਲੁ ਦਸੇ ਰਾਹੁ॥* (ਭਾਵ ਪਤ੍ਰੀ)

- ਆਸਾ ੧, ਵਾਰ ੧੫ਸ, ੧, ੪ : ੮ (471)

ਕਾਜੀ-( ਅ. قاضی ਕ਼ਾਜ਼ੀ) ਮੁਸਲਮਾਨੀ ਸ਼ਰਾਅ ਅਨੁਸਾਰ ਫੈਸਲਾ ਕਰਨ ਵਾਲਾ, ਝਗੜਾ ਨਿਬੇੜਨ ਵਾਲਾ, ਅਦਲੀ, ਜੱਜ

*ਤਾ ਤੂ ਮੁਲਾ ਤਾ ਤੂ ਕਾਜੀ ਜਾਣਹਿ ਨਾਮੁ ਖੁਦਾਈ॥*

- ਸਿਰੀ ੧, ੨੮, ੨ : ੧ (24)

ਕਾਜੀਆ-ਕਾਜ਼ੀਆਂ ਨੇ, ਵੇਖੋ 'ਕਾਜੀ'

*ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥*

- ਤਿਲੰ ੧, ੫, ੧ : ੪ (722)

ਕਾਦਰ-(ਅ. قادر ਕ਼ਾਦਿਰ) ਕੁਦਰਤ ਵਾਲਾ, ਸਰਬਸ਼ਕਤੀਮਾਨ, ਪ੍ਰਮਾਤਮਾ

*ਸੋ ਕਰਤਾ ਕਾਦਰ ਕਰੀਮੁ ਦੇ ਜੀਆ ਰਿਜਕੁ ਸੰਬਾਹਿ॥*

- ਆਸਾ ੧, ਵਾਰ ੨੪ : ੨ (475)

ਕਾਦਰੁ-ਸਮਰਥ, ਵੇਖੋ 'ਕਾਦਰ'

*ਅਲਾਹੁ ਅਲਖੁ ਅਗੰਮੁ ਕਾਦਰੁ ਕਰਣਹਾਰੁ ਕਰੀਮੁ॥*

- ਸਿਰੀ ੧, ਅਸ ੧੭, ੬ : ੧ (64)

ਕਾਦਰੋ-ਪ੍ਰਮਾਤਮਾ, ਵੇਖੋ 'ਕਾਦਰ'

*ਦਿਲ ਕਬਜ ਕਬਜਾ ਕਾਦਰੋ ਦੋਜਕ ਸਜਾਇ॥*

- ਤਿਲੰ ੫, ੧, ੨ : ੨ (723)

ਕਾਦਿਰੁ-ਕੁਦਰਤ ਦਾ ਮਾਲਕ, ਵੇਖੋ 'ਕਾਦਰ'

*ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ॥*

- ਆਸਾ ੧, ਵਾਰ ੩ਸ, ੧, ੨ : ੮ (464)

ਕਾਦੀ-(ਅ. قاضی ਕ਼ਾਜ਼ੀ ) 'ਕਾਜੀ' ਦਾ ਤਦਭਵ ਰੂਪ, ਵੇਖੋ 'ਕਾਜੀ'

*ਕਾਦੀ ਕੂੜੁ ਬੋਲਿ ਮਲੁ ਖਾਇ॥*

- ਧਨਾ ੧, ੭, ੨ : ੧ (662)

ਕਾਦੀਆ-ਕਾਜ਼ੀਆਂ ਨੇ, ਵੇਖੋ 'ਕਾਜੀ'

*ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ॥*

- ਜਪੁ ੧, ੨੧ : ੧੨ (4)

ਕਾਬਾ-(ਅ. کعبہ ਕਅ਼ਬਹ) ਰੱਬ ਦਾ ਘਰ, ਮੱਕਾ ਸ਼ਹਿਰ ਵਿਚ ਮੁਸਲਮਾਨਾਂ ਦਾ ਮੁੱਖ ਧਰਮ-ਸਥਾਨ

*ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥*

- ਮਾਝ ੧, ਵਾਰ ੭ਸ, ੧, ੧ : ੩ (140)

ਕਾਬੇ-ਮੱਕੇ ਵਿਚਲਾ ਮੁਸਲਮਾਨਾਂ ਦਾ ਕੇਂਦਰੀ ਧਰਮ-ਸਥਾਨ, ਵੇਖੋ 'ਕਾਬਾ'

*ਸੇਖ ਸਬੂਰੀ ਬਾਹਰਾ ਕਿਆ ਹਜ ਕਾਬੇ ਜਾਇ॥*

- ਸਲੋ ਕਬ, ੧੮੫ : ੧ (1374)

ਕਾਬੈ-ਕਾਬੇ ਦਾ/ਵਿਚ, ਵੇਖੋ 'ਕਾਬਾ'

*ਕਬੀਰ ਹਜ ਕਾਬੈ ਹੋਇ ਹੋਇ ਗਇਆ ਕੇਤੀ ਬਾਰ ਕਬੀਰ॥*

- ਸਲੋ ਕਬ, ੧੯੮ : ੧ (1375)

ਕਾਮੁ-(ਫ਼ਾ. کام ਕਾਮ) ਮਨੋਰਥ, ਮੰਤਵ, ਮਨੋਭਾਵਨਾ

*ਪੂਰਨ ਹੋਇ ਤੁਮਾਰਾ ਕਾਮੁ॥*

- ਗਉ ੫, ੭੩, ੧ : ੨ (176)

ਕਾਰ-(ਫ਼ਾ. کار ਕਾਰ) ਕੰਮ, ਆਹਰ, ਸਰੰਜਾਮ

*ਜੋ ਤੁਧੁ ਭਾਵੈ ਸਾਈ ਭਲੀ ਕਾਰ॥*

- ਜਪੁ ੧, ੧੬ : ੨੩ (3)

ਕਾਰਕੁਨੀ-(ਫ਼ਾ. کارکنی ਕਾਰਕੁਨੀ) ਕੰਮ ਕਰਨ ਦੀ ਸੌਂਪਣਾ, ਅਹਿਲਕਾਰੀ

*ਹਰਿਨਾਮੁ ਹਮਾਰਾ ਵਣਜੁ ਹਰਿਨਾਮੁ ਵਾਪਾਰੁ*
*ਹਰਿਨਾਮੈ ਕੀ ਹਮ ਕੰਉ ਸਤਿਗੁਰਿ ਕਾਰਕੁਨੀ ਦੀਈ॥*

- ਵਡ ੪, ਵਾਰ ੧੭ : ੩ (593)

ਕਾਰਗਹ-(ਫ਼ਾ. کارگاہ ਕਾਰਗਾਹ) ਖੱਡੀ (ਕਪੜੇ ਬੁਨਣ ਵਾਲੀ), ਅੱਡਾ ,ਵੇਖੋ 'ਕਰਗਹ'

*ਕਹਤੁ ਕਬੀਰੁ ਕਾਰਗਹ ਤੋਰੀ॥*

- ਆਸਾ ਕਬ, ੩੬, ੪ : ੧ (484)

ਕਾਰਾ-(ਫ਼ਾ. کار ਕਾਰ) ਕੰਮ, ਧੰਧਾ

*ਜਨ ਨਾਨਕ ਹਰਿ ਕੀ ਲਾਗਾ ਕਾਰਾ॥*

- ਗਉ ੫, ੧੪੯, ੪ : ੨ (212)

ਕਾਰਿ-ਕੰਮ ਕਰਕੇ, ਵੇਖੋ 'ਕਾਰ'

*ਪੁਰਿ ਕਰ ਕਾਇਆ ਕਪੜੁ ਪਹਿਰਾ ਧੋਵਾ ਸਦਾ ਕਾਰਿ॥*

- ਮਾਝ ੧, ਵਾਰ ੪ਸ, ੧, ੧ : ੩ (139)

ਕਾਰੀ-ਕੰਮ, ਵੇਖੋ 'ਕਾਰ'

*ਹਰਿ ਕੀਰਤਨੁ ਗਾਵਹੁ ਦਿਨੁ ਰਾਤੀ ਸਫਲ ਏਹਾ ਹੈ ਕਾਰੀ ਜੀਉ॥*

- ਮਾਝ ੫, ੪੬, ੩ : ੩ (108)

ਕਾਰੈ-ਕੰਮ ਵਿਚ, ਵੇਖੋ 'ਕਾਰ'

*ਜਿਨੀ ਨਾਮੁ ਵਿਸਾਰਿਆ ਦੂਜੀ ਕਾਰੈ ਲਗਿ॥*

- ਸਿਰੀ ੧, ੧੪, ੨ : ੧ (19)

ਕਾਰੋ-ਕੰਮ, ਕਾਰ, ਵੇਖੋ 'ਕਾਰ'

*ਰੂਪੁ ਨ ਜਾਣੈ ਸੋਹਣੀਐ ਹੁਕਮਿ ਬਧੀ ਸਿਰਿ ਕਾਰੋ॥*

- ਵਡ ੧, ਅਲਾ ੩, ੪ : ੩ (580)

ਕਾਲਬੂਤ-(ਫ਼ਾ. کالبد ਕਾਲਬੁਦ) ਕਲਬੂਤ, ਢਾਂਚਾ

*ਕਾਲਬੂਤ ਕੀ ਹਸਤਨੀ ਮਨ ਬਉਰਾ ਰੇ ਚਲਤੁ ਰਚਿਓ ਜਗਦੀਸ॥*

- ਗਉ ਕਬ, ੫੭, ੧ : ੧ (335)

ਕਾਲੂਬਿ-(ਅ. قلوب ਕ਼ਲੂਬ) ਉਲਟਾ ਕਰਨ ਵਾਲਾ, ਫਿਰ ਜਾਣ ਵਾਲਾ

*ਕਾਲੂਬਿ ਅਕਲ ਮਨ ਗੋਰ ਨ ਮਾਨੀ॥*

- ਮਲਾ ੧, ਵਾਰ ੨੭ਸ,੧,੨: ੨(1291)

ਕਿਬਲਾ-(ਅ. قبله, ਕ਼ਿਬਲਹ) ਜਿਸ ਪਾਸੇ ਮੂੰਹ ਕਰ ਕੇ ਨਮਾਜ਼ ਪੜ੍ਹਦੇ ਹਨ, ਕਾਬਾ

*ਮਨੁ ਕਰਿ ਮਕਾ ਕਿਬਲਾ ਕਰਿ ਦੇਹੀ॥*

- ਭੈਰ ਕਬ, ੪, ੧ : ੧ (1158)

ਕਿਰਦਾਰ-(ਫ਼ਾ. کردار, ਕਿਰਦਾਰ) ਕੰਮ, ਚੰਗਾ ਕੰਮ

*ਕਾਇਆ ਕਿਰਦਾਰ ਅਉਰਤ ਯਕੀਨਾ॥*

- ਮਾਰੂ ੫, ਸੋਲਾ ੧੨, ੧੨ : ੧ (1084)

ਕਿਰਮ-(ਫ਼ਾ. کرم, ਕਿਰਮ) ਕੀਟ, ਕੀੜਾ

*ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ॥*

(ਭਾਵ ਨਾਚੀਜ਼, ਦੀਨ)

- ਗੂਜ ੪, ਸੋਦ ੪, ੧ : ੨ (10)

*ਜਬ ਜਰੀਐ ਤਬ ਹੋਇ ਭਸਮ ਤਨੁ ਰਹੈ ਕਿਰਮ ਦਲ ਖਾਈ॥*

(ਕੀੜਿਆਂ ਦੀ ਫੌਜ)

- ਸੋਰ ਕਬ, ੨, ੧ : ੧ (654)

ਕਿਰਮਾਇ-ਕਿਰਮ(ਕੀੜੇ) ਆਦਿ, ਵੇਖੋ 'ਕਿਰਮ'

*ਸੰਤਨ ਕੈ ਦੂਖਨਿ ਤ੍ਰਿਗਦ ਜੋਨਿ ਕਿਰਮਾਇ॥*

- ਗਉ ੫, ਸੁਖ ੧੩, ੨ : ੪ (279)

ਕਿਰਮਾਇਣਾ-ਕਿਰਮ(ਕੀੜੇ) ਉੱਪਰ, ਵੇਖੋ 'ਕਿਰਮ'

*ਸੇਵਾ ਸੁਰਤਿ ਨ ਜਾਣਾ ਕਾਈ ਤੁਮ ਕਰਹੁ ਦਇਆ ਕਿਰਮਾਇਣਾ॥*

- ਮਾਰੂ ੫, ਸੋਲਾ ੨, ੧੨ : ੩ (1078)

ਕੀਮ-(ਅ. قيم ਕ਼ਿਯਮ) ਕੀਮਤ

*ਸਤਗੁਰੁ ਸੇਵਿ ਗੁਣ ਨਿਧਾਨੁ ਪਾਇਆ ਤਿਸ ਕੀ ਕੀਮ ਨ ਪਾਈ॥*

- ਸਿਰੀ ੩, ੪੮, ੩ : ੨ (32)

ਕੀਮਤ-( ਅ. قيمت ਕ਼ੀਮਤ) ਮੁੱਲ

*ਤਾ ਕੀ ਕੀਮਤ ਕਹਣੁ ਨ ਜਾਈ॥*

- ਮਾਰੂ ੫, ੧੯, ੩ : ੮ (1005)

(ਹੁਣ ਵਾਲੇ ਸੰਸਕਰਨਾਂ ਵਿਚ ਇਸ ਨੂੰ 'ਕੀਮਤਿ' ਕਰਕੇ ਲਿਖਿਆ ਹੈ)

ਕੀਮਤਿ-ਮੁਲ, ਵੇਖੋ 'ਕੀਮਤ'

*ਕਹੁ ਨਾਨਕ ਪ੍ਰਭ ਪੁਰਖ ਦਇਆਲਾ ਕੀਮਤਿ ਕਹਣੁ ਨ ਜਾਈ॥* (ਭਾਵ ਵਡਿਆਈ)

- ਗੂਜ ੫, ੯, ੩ : ੨ (498)

ਕੀਰਾ-(ਅ. قيران ਕੀਰਾਨ) ਕਾਲਾ ਪਥਰ

ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ।

- ਆਸਾ ਰਵਿ, ੩, ੨: ੧ (486)

ਕੁਸਤਨੀ-(ਫ਼ਾ. کشتنی ਕੁਸ਼ਤਨੀ ) ਮਾਰਨਯੋਗ, ਕੁਰਬਾਨ ਕਰਨਯੋਗ, ਬਲੀਦਾਨ ਦੇਣ ਯੋਗ

*ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ॥*

- ਤਿਲੰ ੫, ੧, ੨ : ੧ (723)

ਕੁਸਾ-(ਫ਼ਾ. کشتن ਕੁਸ਼ਤਨ) ਕੱਟਿਆ ਜਾਵਾਂ, ਕੁਰਬਾਨ ਕੀਤਾ ਜਾਵਾਂ

*ਕੁਸਾ ਕਟੀਆ ਵਾਰ ਵਾਰ ਪੀਸਣਿ ਪੀਸਾ ਪਾਇ॥*

- ਸਿਰੀ ੧, ੨, ੨ : ੧ (14)

ਕੁਹਤ -( ਫ਼ਾ. کشتن ਕੁਸ਼ਤਨ) ਕੁਹੰਦਿਆ,

*ਜੀਆਂ ਕੁਹਤ ਨ ਸੰਗੈ ਪਰਾਣੀ॥*

- ਗਉ ੫, ੧੦੭, ੩:੨ (201)

ਕੁਜਾ-(ਫ਼ਾ. کجا ਕੁਜਾ) ਕਿੱਥੇ, ਕਿੱਥੋਂ

*ਕੁਜਾ ਆਮਦ ਕੁਜਾ ਰਫਤੀ ਕੁਜਾ ਮੇ ਰਵੀ॥*

- ਤਿਲੰ ਨਾਮ, ੩, ੧, ੧ (727)

ਕੁਜਾਤ-(ਫ਼ਾ. ذات ਜ਼ਾਤ, ਖਾਨਦਾਨ, ਕੁਲ) ਨੀਵੀਂ ਕੁਲ

*ਪਹਿਲੀ ਕਰੂਪਿ ਕੁਜਾਤਿ ਕੁਲਖਨੀ ਸਾਹੁਰੈ ਪੇਈਐ ਬੁਰੀ॥*

- ਆਸਾ ਕਬ, ੩੨, ੧ : ੧ (483)

ਕੁਟਵਾਰੀ-(ਫ਼ਾ. کوتوال ਕੋਤਵਾਲ) ਕੋਤਵਾਲੀ, ਸੁੱਰਖਿਆ ਦਾ ਕੰਮ, ਤਫ਼ਤੀਸ਼ ਕਰਨੀ

*ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ॥*

- ਰਾਮ ਕਬ, ੪, ੧ : ੧ (969)

ਕੋਟਵਾਰੀ-ਕੋਤਵਾਲੀ, ਵੇਖੋ ' ਕੁਟਵਾਰੀ'

*ਪੂੰਜੀ ਮਾਰ ਪਵੈ ਨਿਤ ਮੁਦਗਰ ਪਾਪੁ ਕਰੇ ਕੋਟਵਾਰੀ॥*

- ਬਸੰ ੧, ਅਸ ੮, ੪ : ੧ (1191)

ਕੁਦਰਤ-(ਅ. قدرت ਕੁਦਰਤ ) ਸ਼ਕਤੀ,ਬਲ, ਮਾਇਆ

*ਤੂ ਸਭ ਮਹਿ ਵਰਤਹਿ ਆਪਿ ਕੁਦਰਤ ਦੇਖਾਵਹੀ॥*

- ਮਾਰੂ ੫, ਵਾਰ ੩ : ੪ (1095)

ਕੁਦਰਤਿ-(1) ਸ਼ਕਤੀ,ਕਲਾ, ਵੇਖੋ 'ਕੁਦਰਤ'

*ਕੁਦਰਤਿ ਵਰਤੈ ਰੂਪ ਅਰੁ ਰੰਗਾ॥*

- ਆਸਾ ੫, ੨੧, ੧ : ੨ (376)

(2)(ਅ. قدرت ਕੁਦਰਤ) ਰਚਨਾ, ਸ੍ਰਿਸ਼ਟੀ

*ਕੁਦਰਤਿ ਕਰਿ ਕੈ ਵਸਿਆ ਸੋਇ॥*

- ਸਿਰੀ ੪, ਵਾਰ ੪ਸ, ੧, ੧ : ੧ (84)

*ਕੁਦਰਤਿ ਤਖਤੁ ਰਚਾਇਆ ਸਚਿ ਨਿਬੇੜਣਹਾਰੋ॥*

- ਵਡ ੧, ਅਲਾ ੩, ੨ : ੪ (580)

ਕੁਦਰਤੀ-(1) ਬਲ, ਸ਼ਕਤੀ, ਵੇਖੋ 'ਕੁਦਰਤ' (1)

*ਮਨ ਤੁਆਨਾ ਤੂ ਕੁਦਰਤੀ ਆਇਆ॥*

- ਮਲਾ ੧, ਵਾਰ ੨੭ਸ, ੧, ੨ : ੬ (1291)

(2) ਰਚਨਾ ਦੁਆਰਾ, ਸ੍ਰਿਸ਼ਟੀ ਦੁਆਰਾ, ਵੇਖੋ 'ਕੁਦਰਤਿ' (2)

*ਨਾਨਕ ਸਚ ਦਾਤਾਰੁ ਸਿਨਾਖਤੁ ਕੁਦਰਤੀ॥*

- ਮਾਝ ੧, ਵਾਰ ੮ : ੮ (141)

ਕੁਨ-(ਫ਼ਾ. کن ਕੁਨ) ਕਰ

*ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥*

- ਤਿਲੰ ੧, ੧, ੧ : ੧ (721)

ਕੁਫਰ-(ਅ. کفر ਕੁਫ਼ਰ) ਮੁਨਕਰ ਹੋਣਾ, ਭਾਵ ਝੂਠ

*ਕੁਫਰ ਗੋਅ ਕੁਫਰਾਣੈ ਪਇਆ ਦਝਸੀ॥*

- ਮਾਝ ੧, ਵਾਰ ੯ : ੬ (142)

ਕੁਫਰਾਣੈ-(ਅ. کفران ਕੁਫ਼ਰ) ਨਾਸਤਕਾਂ ਦੀ ਥਾਂ ਭਾਵ ਦੋਜ਼ਕ, ਨਰਕ

*ਕੁਫਰ ਗੋਅ ਕੁਫਰਾਣੈ ਪਇਆ ਦਝਸੀ।*

- ਮਾਝ ੧, ਵਾਰ ੯: ੬ (142)

ਕੁਰਸਹੁ-(ਅ. قرص ਕੁਰਸ) ਟਿੱਕੀ ਸੂਰਜ/ਚੰਦ ਦੀ ਤੋਂ, ਭਾਵ ਈਸ਼ਵਰੀ ਮੰਡਲ ਤੋਂ

*ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ।*

- ਰਾਮ ਬਸੁ, ਵਾਰ ੨:੭ (967)

ਕੁਰਬਾਣ-(ਅ. قربان ਕੁਰਬਾਨ) ਨਿਛਾਵਰ,ਸਦਕੇ, ਬਲਿਹਾਰ, ਚਹੁਖੰਨੀਏ, ਵਾਰਨੇ

*ਪੂਰੈ ਗੁਰ ਊਪਰਿ ਕੁਰਬਾਣ॥*

- ਰਾਮ ੫, ਪੜ, ੨ : ੪ (899)

ਕੁਰਬਾਣਾ-ਬਲਿਹਾਰ, ਵਾਰੀ, ਵੇਖੋ 'ਕੁਰਬਾਣ'

*ਜੋ ਸੇਵਹਿ ਜੋ ਸੇਵਹਿ ਤੁਧੁ ਜੀ ਜਨੁ ਨਾਨਕੁ ਤਿਨ ਕੁਰਬਾਣਾ॥*

- ਆਸਾ ੪, ਸੋਪੁ ੧, ੨ : ੫ (11)

ਕੁਰਬਾਣਿਆ-ਬਲਿਹਾਰਿਆ, ਵਾਰੀ ਹੋਇਆ

*ਆਪੇ ਬਖਸਿ ਮਿਲਾਏ ਸਦ ਕੁਰਬਾਣਿਆ॥*

- ਮਲਾ ੧, ਵਾਰ ੨੭ : ੭ (1291)

ਕੁਰਬਾਣੀ-ਬਲਿਹਾਰ ਜਾਂਦਾ ਹੈ, ਨਿਛਾਵਰ ਹੁੰਦਾ ਹੈ, ਵੇਖੋ 'ਕੁਰਬਾਣ'

*ਤਿਸੁ ਸੇਵਕ ਕੈ ਨਾਨਕ ਕੁਰਬਾਣੀ ਸੋ ਗਹਿਰ ਗਭੀਰਾ ਗਉਹਰੁ ਜੀਉ॥*

- ਮਾਝ ੫, ੨੫, ੪ : ੩ (102)

ਕੁਰਬਾਣੀਐ-ਬਲਿਹਾਰ ਜਾਂਦਾ ਹਾਂ, ਵੇਖੋ 'ਕੁਰਬਾਣ'

*ਸਰਬ ਧਾਰ ਸਮਰਥ ਹਉ ਤਿਸੁ ਕੁਰਬਾਣੀਐ॥*

- ਰਾਮ ੫, ਵਾਰ ੨ : ੬ (957)

ਕੁਰਬਾਣੁ-ਬਲਿਹਾਰ, ਨਿਛਾਵਰ, ਵੇਖੋ 'ਕੁਰਬਾਣ'

*ਸਾਧ ਸੰਗਤਿ ਕਉ ਵਾਰਿਆ ਜੀਉ ਕੀਆ ਕੁਰਬਾਣੁ॥*

- ਸਿਰੀ ੫, ੭੪, ੪ : ੧ (43)

ਕੁਰਬਾਣੇ-ਬਲਿਹਾਰ, ਨਿਛਾਵਰ, ਵੇਖੋ 'ਕੁਰਬਾਣ'

*ਜੀਉ ਪਿੰਡੁ ਸਭੁ ਤੁਮ੍ਹਰਾ ਦਾਤੇ ਨਾਨਕ ਸਦ ਕੁਰਬਾਣੇ॥*

- ਆਸਾ ੫, ੫੦, ੪ : ੨ (383)

ਕੁਰਬਾਣੈ-ਬਲਿਹਾਰ, ਨਿਛਾਵਰ, ਵੇਖੋ 'ਕੁਰਬਾਣ'

*ਸਤਗੁਰੁ ਸੇਵੇ ਆਪਣਾ ਹਉ ਸਦ ਕੁਰਬਾਣੈ ਤਾਸੁ॥*

- ਸਿਰੀ ੧, ੧੮, ੩ : ੨ (21)

ਕੁਰਬਾਣੋ-ਬਲਿਹਾਰ, ਵਾਰੀ, ਵੇਖੋ 'ਕੁਰਬਾਣ'

*ਸਾ ਧਰਤਿ ਸੁਹਾਵੀ ਜਿਤੁ ਵਸਹਿ ਹਰਿ ਜਨ ਸਚੇ ਨਾਮ ਵਿਟਹੁ ਕੁਰਬਾਣੋ ਜੀਉ॥*

- ਮਾਝ ੫, ੪੪, ੧ : ੩ (107)

ਕੁਰਬਾਨ- ਵਾਰਨੇ, ਨਿਛਾਵਰ, ਵੇਖੋ 'ਕੁਰਬਾਣ'

*ਜਿਨੀ ਮੇਰਾ ਪ੍ਰਭੁ ਧਿਆਇਆ ਨਾਨਕ ਤਿਨ ਕੁਰਬਾਨ॥*

- ਸਿਰੀ ੫, ੮੦, ੪ : ੩ (46)

ਕੁਰਬਾਨਾ-ਬਲਿਹਾਰ, ਵੇਖੋ 'ਕੁਰਬਾਣ'

*ਸਦ ਬਲਿਹਾਰਿ ਜਾਈਐ ਕੁਰਬਾਨਾ॥*

- ਮਾਝ ੫, ੩੬, ੩ : ੨ (105)

ਕੁਰਬਾਨਾਂ-ਬਲਿਹਾਰ ਹਾਂ, ਬਲਿਹਾਰ ਜਾਂਦਾ ਹਾਂ, ਵੇਖੋ 'ਕੁਰਬਾਣ'

*ਸਾਧੂ ਧੂਰਿ ਜਾਚਹਿ ਜਨ ਤੇਰੇ ਨਾਨਕ ਸਦ ਕੁਰਬਾਨਾਂ ਹੇ॥*

- ਮਾਰੂ ੫, ਸੋਲਾ ੪, ੯ : ੩ (1075)

ਕੁਰਬਾਨੀ-ਕੁਰਬਾਨ ਜਾਂਦਾ ਹਾਂ, ਬਲਿਹਾਰ ਜਾਂਦਾ ਹਾਂ, ਵੇਖੋ 'ਕੁਰਬਾਣ'

*ਹਉ ਕੁਰਬਾਨੀ ਗੁਰ ਆਪਣੇ ਜਿਨਿ ਵਿਛੁੜਿਆ ਮੇਲਿਆ ਮੇਰਾ ਸਿਰਜਨਹਾਰਾ॥*

- ਗਉ ੪, ੪੯, ੧ : ੩ (167)

ਕੁਰਬਾਨੁ-ਬਲਿਹਾਰ, ਵਾਰਨੇ, ਵੇਖੋ 'ਕੁਰਬਾਣ'

*ਨਾਨਕ ਜਪੀਐ ਸਚੁ ਨਾਮੁ ਹਉ ਸਦਾ ਸਦਾ ਕੁਰਬਾਨੁ॥*

- ਸਿਰੀ ੫, ੮੬, ੪ : ੩ (48)

ਕੁਰਬਾਨੇ-ਬਲਿਹਾਰ ਜਾਂਦਾ ਹੈ, ਨਿਛਾਵਰ ਹੈ, ਵੇਖੋ 'ਕੁਰਬਾਣ'

*ਉਨ ਸੰਤਨ ਕੈ ਮੇਰਾ ਮਨੁ ਕੁਰਬਾਨੇ॥*

- ਮਾਝ ੫, ੨੦, ੪ : ੧ (100)

ਕੁਰਬਾਨੈ-ਬਲਿਹਾਰ, ਵਾਰਨੇ, ਵੇਖੋ 'ਕੁਰਬਾਣ'

*ਲੈਨਿ ਜੋ ਤੇਰਾ ਨਾਉ ਤਿਨਾ ਕੈ ਹੰਉ ਸਦ ਕੁਰਬਾਨੈ ਜਾਉ॥*

- ਤਿਲੰ ੧, ੩, ੧* : ੩ (721)

ਕੁਰਬਾਨੋ-ਬਲਿਹਾਰ, ਵੇਖੋ 'ਕੁਰਬਾਣ'

*ਮਿਲੁ ਸਾਜਨ ਹਉ ਤੁਝੁ ਕੁਰਬਾਨੋ॥*

- ਸੂਹੀ ੫, ੫, ੧* : ੨ (737)

ਕੁਰਬੈਣੀ-ਕੁਰਬਾਨ ਜਾਂਦਾ ਹਾਂ, ਵਾਰਨੇ ਜਾਂਦਾ ਹਾਂ, ਵੇਖੋ 'ਕੁਰਬਾਣ'

*ਜੋ ਜਪਦੇ ਹਰਿ ਹਰਿ ਦਿਨਸੁ ਰਾਤਿ ਤਿਨ ਹਉ ਕੁਰਬੈਣੀ॥*

- ਸੋਰ ੪, ਵਾਰ ੨੪ : ੩ (652)

ਕੁਰਾਣਾ-(ਅ. قرآن ਕੁਰਾਨ) ਮੁਸਲਮਾਨਾਂ ਦਾ ਧਾਰਮਕ ਗ੍ਰੰਥ, ਸ਼ਾਬਦਕ ਅਰਥ ਹਨ 'ਕਲਾਮ ਅਲਾਹ'

*ਪੰਜ ਵਖਤ ਨਿਵਾਜ ਗੁਜਾਰਹਿ ਪੜਹਿ ਕਤੇਬ ਕੁਰਾਣਾ॥*

- ਸਿਰੀ ੧, ੨੮, ੪ : ੧ (24)

ਕੁਰਾਣੁ-ਮੁਸਲਮਾਨਾਂ ਦਾ ਧਾਰਮਕ ਗ੍ਰੰਥ, ਕੁਰਾਨ ਸ਼ਰੀਫ਼, ਵੇਖੋ 'ਕੁਰਾਣਾ'

*ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ॥*

- ਜਪੁ ੧, ੨੧ : ੧੨ (4)

ਕੁਰਾਨ-ਮੁਸਲਮਾਨਾਂ ਦਾ ਧਾਰਮਕ ਗ੍ਰੰਥ, ਵੇਖੋ 'ਕੁਰਾਣਾ'

*ਕੁਰਾਨ ਕਤੇਬ ਤੇ ਪਾਕੁ॥*

- ਰਾਮ ੫, ੪੫, ੩ : ੪ (897)

ਕੁਲਹ-(ਫ਼ਾ. کلاه ਕੁਲਾਹ) ਟੋਪੀ, ਕੁੱਲਾ

*ਤਾਜ ਕੁਲਹ ਸਿਰਿ ਛਤ੍ਰ ਬਨਾਵਉ॥*

- ਗਉ ੧, ਅਸ ੧੦, ੬ : ੨ (225)

ਕੁਲਹਾਂ-ਟੋਪੀ, ਕੁੱਲਾ, ਵੇਖੋ 'ਕੁਲਹ'

*ਕੁਲਹਾਂ ਦੇਦੇ ਬਾਵਲੇ ਲੈਦੇ ਵਡੇ ਨਿਲਜ॥*

- ਮਲਾ ੧, ਵਾਰ ੧੯ਸ, ੧, ੧ : ੧ (1286)

ਕੁਲਫੁ-(ਅ. قفل ਕੁਫ਼ਲ) ਤਾਲਾ, ਜੰਦਰਾ

*ਕੁੰਜੀ ਕੁਲਫੁ ਪ੍ਰਾਨ ਕਰਿ ਰਾਖੇ ਕਰਤੇ ਬਾਰ ਨ ਲਾਈ॥*

- ਗਉ ਕਬ, ੭੩, ੧ : ੨ (339)

ਕੁਲਾਲੁ-(ਫ਼ਾ. کلال ਕੁਲਾਲ) ਮਿੱਟੀ ਦੇ ਭਾਂਡੇ ਬਣਾਉਣ ਵਾਲਾ, ਘੁਮਿਆਰ

*ਜਾਂ ਚੈ ਘਰਿ ਕੁਲਾਲੁ ਬ੍ਰਹਮਾ ਚਤੁਰ ਮੁਖੁ ਡਾਂਵੜਾ ਜਿਨਿ ਬਿਸ੍ਵ ਸੰਸਾਰੁ ਰਾਚੀਲੇ॥*

- ਮਲਾ ਨਾਮ, ੧, ੨ : ੧ (1292)

ਕੂਚ}-(ਫ਼ਾ. کوچ ਕੂਚ) ਤੁਰ ਜਾਣਾ, ਚਲੇ ਜਾਣਾ

ਕੂਚਾ}

*ਦਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਣਹਾਰ॥*

- ਸਿਰੀ ੧, ਅਸ ੧੭, ੩ : ੨ (64)

ਕੂਚੁ-ਚਲਾਣਾ, ਵੇਖੋ 'ਕੂਚ'

*ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ॥*

- ਸਿਰੀ ੧, ਅਸ ੧੭, ੪ : ੧ (64)

ਕੂਜਾ-(ਅ. کوزه ਕੂਜ਼ਹ) 1. ਦਸਤੇ ਵਾਲਾ ਭਾਂਡਾ, ਗੰਗਾ ਸਾਗਰ, ਲੋਟਾ

*ਬਦ ਅਮਲ ਛੋਡਿ ਕਰਹੁ ਹਥਿ ਕੂਜਾ॥*

- ਮਾਰੂ ੫, ਸੋਲਾ ੧੨, ੧੦ : ੨ (1084)

2. ਮਿਸਰੀ ਦੇ ਡਲੇ

- ਕੂਜਾ ਮੇਵਾ ਮੈ ਸਭ ਕਿਛੁ ਚਾਖਿਆ ਇਕੁ ਅੰਮ੍ਰਿਤੁ ਨਾਮੁ ਤੁਮਾਰਾ।

- ਗਉ ੧, ੧੩, ੪: ੩ (155)

ਕੂਜੇ-ਕੁੱਜਾ, ਲੋਟਾ, ਵੇਖੋ 'ਕੂਜਾ'

*ਪੁਰਾਬ ਖਾਮ ਕੂਜੈ ਹਿਕਮਤਿ ਖੁਦਾਇਆ॥* (ਭਾਵ ਸਰੀਰ)

- ਮਲਾ ੧, ਵਾਰ ੨੭ਸ, ੧, ੨ : ੫ (1291)

ਕੋਕਿਲ-(ਫ਼ਾ. کوکلا ਕੋਕਿਲਾ)) ਕੋਇਲ, ਕਾਲੇ ਰੰਗ ਦਾ ਸੁਰੀਲੀ ਆਵਾਜ਼ ਵਾਲਾ ਇੱਕ ਪੰਛੀ

*ਕੋਕਿਲ ਹੋਵਾ ਅੰਬਿ ਬਸਾ ਸਹਜਿ ਸਬਦ ਬੀਚਾਰੁ॥*

- ਗਉ ੧, ੧੯, ੨ : ੧ (157)

ਕੋਟਵਾਰ-(ਫ਼ਾ. کوتوال ਕੋਤਵਾਲ) ਸ਼ਹਿਰ ਦੀ ਸੁਰਖਿਆ ਦਾ ਜ਼ੁਮੇਵਾਰ, ਤਫ਼ਤੀਸ਼ ਕਰਨ ਵਾਲਾ

*ਜਿਸ ਕੀ ਅਟਕ ਤਿਸ ਤੇ ਛੁਟੀ ਤਉ ਕਹਾ ਕਰੈ ਕੋਟਵਾਰ॥* (ਭਾਵ ਜਮਦੂਤ)

- ਮਾਰੂ ੫, ੧੪, ੨ : ੨ (1002)

ਕੋਟਵਾਲ-ਅਮਨ ਕਾਨੂੰਨ ਦਾ ਜ਼ੁਮੇਵਾਰ ਅਧਿਕਾਰੀ, ਵੇਖੋ 'ਕੋਟਵਾਰ'

*ਜਾਚੈ ਘਰਿ ਲਛਿਮੀ ਕੁਆਰੀ ਚੰਦੁ ਸੂਰਜੁ ਦੀਵੜੇ*
*ਕਉਤਕੁ ਕਾਲੁ ਬਪੁੜਾ ਕੋਟਵਾਲੁ ਸੁਕਰਾ ਸਿਰੀ॥*

- ਮਲਾ ਨਾਮ, ੧, ੧ : ੨ (1292)

ਕੋਮ-(ਅ. قوم ਕ਼ੋਮ) ਸੰਪਰਦਾਇ,ਜਾਤੀ

*ਵਡੀ ਕੋਮ ਵਸਿ ਭਾਗਹਿ ਨਾਹੀ ਮੁਹਕਮ ਫਉਜ ਹਠਲੀ ਰੇ॥*

- ਆਸਾ ੫, ੧੩੨, ੨ : ੧ (404)

ਕੋਮਾ-ਕੌਮ, ਜਾਤੀ, ਵੇਖੋ 'ਕੋਮ'

*ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰਿ ਕੋਮਾ॥*

- ਗੂਜ ੫, ਅਸ ੧, ੧ : ੨ (507)

# ਖ

ਖਉਫੁ-(ਅ. خوف ਖ਼ੌਫ਼ ) ਡਰ, ਭੈ

*ਖਉਫੁ ਨ ਖਤਾ ਨ ਤਰਸੁ ਜਵਾਲੁ॥*

- ਗਉ ਰਵਿ, ੨, ੧ : ੪ (345)

ਖਸਮ-(ਅ. خصم ਖ਼ਸਮ) ਮਾਲਕ, ਸੁਆਮੀ, ਪਤੀ

*ਖੇਤੁ ਖਸਮ ਕਾ ਰਾਖਾ ਉਠਿ ਜਾਏ॥*

- ਗਉ ੫, ੮੦, ੩ : ੨ (179)

ਖਸਮਾਨਾ-(ਫ਼ਾ. خصمانہ ਖ਼ਸਮਾਨਹ) ਮਾਲਕ ਵਾਙੂੰ ਆਪਣਾ ਬਣਾ ਕੇ ਰਖਨਾ

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥*

- ਆਸਾ ੧, ੩੯, ੧ : ੧ (360)

ਖਸਮਿ-ਪਤੀ/ਮਾਲਕ ਨੂੰ, ਵੇਖੋ 'ਖਸਮ'

*ਖਸਮਿ ਦੁਹਾਗਨਿ ਤਜਿ ਅਉਹੇਰੀ॥*

- ਗੋਂਡ ਕਬ, ੯, ੪ : ੨ (872)

*ਖਸਮਿ ਮਿਲਿਐ ਸੁਖੁ ਪਾਇਆ ਕੀਮਤਿ ਕਹਣੁ ਨ ਜਾਈ॥*

- ਮਾਰੂ ੧, ਅਸ ੫, ੧ : ੩ (1011)

ਖਸਮੁ-ਪਤੀ, ਸੁਆਮੀ, ਵੇਖੋ 'ਖਸਮ'

*ਖਸਮੁ ਵਿਸਾਰਹਿ ਤੇ ਕਮਜਾਤਿ॥*

- ਆਸਾ ੧, ਸੋਦ ੩, ੪ : ੩ (10)

*ਖਸਮੁ ਪਛਾਣਹਿ ਆਪਣਾ ਤਨੁ ਮਨੁ ਆਗੈ ਦੇਇ॥*

- ਸਿਰੀ ੩, ੬੧, ੪ : ੨ (38)

*ਖਸਮੁ ਮਰੈ ਤਉ ਨਾਰਿ ਨ ਰੋਵੈ॥*

- ਗੋਂਡ ਕਬ, ੭, ੧ : ੧ (871)

*ਦੁਹਾ ਸਿਰਿਆ ਕਾ ਖਸਮੁ ਆਪਿ ਅਵਰੁ ਨ ਦੂਜਾ ਥਾਉ॥*

- ਸਿਰੀ ੫, ਅਸ ੨੬, ੯ : ੩ (71)

ਖਸਮੈ-ਪਤੀ ਦੇ, ਮਾਲਕ ਦੇ, ਵੇਖੋ 'ਖਸਮ'

*ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ॥*

- ਸਿਰੀ ੪, ਵਾਰ ੭ਸ, ੧, ੨ : ੪ (85)

*ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥* (ਮਾਲਕ ਨੂੰ)

- ਆਸਾ ੧, ੩੯, ੨ : ੧ (360)

ਖਸਲਤਿ-(ਅ. خصلت ਖ਼ਸਲਤ) ਆਦਤ, ਸੁਭਾਅ

*ਮੁੰਢੈ ਦੀ ਖਸਲਤਿ ਨ ਗਈਆ ਅੰਧੇ ਵਿਛੁੜਿ ਚੋਟਾ ਖਾਇ॥*

- ਬਿਹਾ ੪, ਵਾਰ ੪ਸ, ੩, ੨ : ੨ (549)

ਖਜਾਨਾ-(ਅ. خزانہ ਖ਼ਜ਼ਾਨਹ) ਨਕਦੀ ਦਾ ਭੰਡਾਰ, ਕੋਸ਼, ਧਨ ਰਖਣ ਦਾ ਸਥਾਨ

*ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥*

- ਗਉ ੫, ੧੦੦, ੧ : ੧ (186)

ਖਜਾਨੇ-ਕੋਸ਼, ਵੇਖੋ 'ਖਜਾਨਾ'

*ਬਹੁਤੁ ਖਜਾਨੇ ਮੇਰੈ ਪਾਲੈ ਪਰਿਆ ਅਮੋਲ ਲਾਲ ਆਖੂਟਾ॥*

- ਸਾਰ ੫, ੩੨, ੨ : ੧ (1210)

ਖਜਾਨੈ-ਕੋਸ਼ ਵਿਚ, ਵੇਖੋ 'ਖਜਾਨਾ'

*ਖੋਟੇ ਠਉਰ ਨ ਪਾਇਨੀ ਖਰੇ ਖਜਾਨੈ ਪਾਇ॥*

- ਸਿਰੀ ੧, ਅਸ ੭, ੪ : ੨ (57)

ਖਜੀਨਾ-(ਅ. خزینہ ਖ਼ਜ਼ੀਨਾ) ਕੋਸ਼, ਖਜ਼ਾਨਾ.

*ਹਰਿ ਹਰਿ ਜਨ ਕੈ ਮਾਲੁ ਖਜੀਨਾ॥*

- ਗਉ ੫, ਸੁਖ ੨, ੭ : ੧ (265)

ਖਤੁ -(ਅ. خط ਖ਼ਤ਼) ਲਿਖਤ, ਮਾਲਕੀ ਦਾ ਪ੍ਰਮਾਣ, ਪਟਾ

*ਇਸੁ ਹਰਿ ਧਨ ਕਾ ਕੋਈ ਸਰੀਕੁ ਨਾਹੀ ਕਿਸੈ ਕਾ ਖਤੁ ਨਾਹੀ*
*ਕਿਸੈ ਕੈ ਸੀਵ ਬੰਨੈ ਰੋਲੁ ਨਾਹੀ ਜੇ ਕੋ ਹਰਿ ਧਨ ਕੀ ਬਖੀਲੀ ਕਰੇ*
*ਤਿਸੁ ਕਾ ਮੁਹੁ ਹਰਿ ਚਹੁ ਕੁੰਡਾ ਵਿਚਿ ਕਾਲਾ ਕਰਾਇਆ॥*

- ਬਿਲਾ ੪, ਵਾਰ ੯:੪ (853)

*ਨਾ ਹਰਿ ਭਜਿਓ ਨ ਖਤੁ ਫਟਿਓ ਕਾਲੁ ਪਹੂੰਚੋ ਆਇ॥* (ਲਿਖਤ, ਲੇਖਾ)

- ਸਲੋ ਕਬ,੨੦੮:੨ (1375)

ਖਤਾ-( ਅ. خطا ਖ਼ਤ਼ਹ) ਭੁੱਲ, ਉਕਾਈ, ਗਲਤੀ

*ਜੋ ਕਿਛੁ ਬੋਲੀਐ ਸਭੁ ਖਤੋ ਖਤਾ॥*

- ਆਸਾ ੧, ੯, ੨ : ੨ (351)

ਖਤਿਅਹੁ- ਭੁੱਲ ਤੋਂ, ਵੇਖੋ 'ਖਤਾ'

*ਖਤਿਅਹੁ ਜੰਮੇ ਖਤੇ ਕਰਨਿ ਤ ਖਤਿਆ ਵਿਚਿ ਪਾਹਿ॥*

- ਮਾਝ ੧, ਵਾਰ ੨੪ਸ, ੧, ੧ : ੧ (149)

ਖਤਿਆ-ਭੁੱਲਾਂ, ਵੇਖੋ 'ਖਤਾ'

*ਖਤਿਅਹੁ ਜੰਮੇ ਖਤੇ ਕਰਨਿ ਤ ਖਤਿਆ ਵਿਚਿ ਪਾਹਿ॥*

- ਮਾਝ ੧, ਵਾਰ ੨੪ਸ, ੧, ੧ : ੧ (149)

ਖਤੇ-ਭੁੱਲਾਂ, ਵੇਖੋ 'ਖਤਾ'

*ਅਸੰਖ ਖਤੇ ਖਿਨ ਬਖਸਨਹਾਰਾ॥*

- ਗਉ ੫, ਬਾਅ ੪੯ : ੭ (260)

*ਅਸੰਖ ਅਵਗਣ ਖਤੇ ਫੇਰ ਨਿਤ ਪ੍ਰਤਿ ਸਦ ਭੂਲੀਐ॥*

- ਜੈਤ ੫, ਛੰਤ ੨, ੧ : ੩ (704)

ਖਬਰਿ-(ਅ. خبر ਖ਼ਬਰ)ਸੂਚਨਾ, ਜਾਣਕਾਰੀ

*ਖਬਰਿ ਭਈ ਸੰਸਾਰਿ ਆਏ ਤ੍ਰੈ ਲੋਆ॥*

- ਤੁਖਾ ੪, ਛੰਤ ੪, ੩ : ੨ (1116)

ਖਬਰੀ-ਖਬਰ, ਸੂਚਨਾ, ਸੁਨੇਹਾ, ਵੇਖੋ 'ਖਬਰਿ'

*ਕਹਿ ਕਬੀਰ ਇਹ ਬਿਨਤੀ ਸੁਨੀਅਹੁ ਮਤ ਘਾਲਹੁ ਜਮ ਕੀ ਖਬਰੀ॥*

- ਬਿਲਾ ਕਬ, ੬, ੨ : ੨ (856)

ਖਰ-(ਫ਼ਾ. خر ਖ਼ਰ) ਗਧਾ, ਖੋਤਾ

*ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ॥*

- ਬਿਲਾ ੫, ੫੮, ੧* : ੨ (815)

ਖਰਹ-ਖੋਤੇ, ਵੇਖੋ 'ਖਰ'

*ਉਦਿਆਨ ਬਸਨੰ ਸੰਸਾਰੰ ਸਨਬੰਧੀ ਸ੍ਵਾਨ ਸਿਆਲ ਖਰਹ॥*

- ਸਸ ੫, ੫੮ : ੧ (1359)

ਖਰਚਹਿ-(ਫ਼ਾ. خرچ ਖ਼ਰਚ, ਅ. خرج ਖ਼ਰਜ) ਖਰਚਦੇ ਹਨ

*ਖਾਵਹਿ ਖਰਚਹਿ ਰਲਿ ਮਿਲਿ ਭਾਈ॥*

- ਗਉ ੫, ੧੦੦, ੩ : ੧ (186)

ਖਰਚਹੁ-ਧਨ ਵਰਤੋ, ਵੇਖੋ 'ਖਰਚਹਿ'

*ਖਾਵਹੁ ਖਰਚਹੁ ਤੋਟਿ ਨ ਆਵੈ ਹਲਤ ਪਲਤ ਕੈ ਸੰਗੇ॥*

- ਗੂਜ ੫, ੩, ੪ : ੧ (496)

ਖਰਚਤ-ਖਰਚਦਾ ਹੈ, ਵੇਖੋ 'ਖਰਚਹਿ'

*ਖਾਤ ਖਰਚਤ ਬਿਲਛਤ ਦੇਵਨ ਕਉ॥*

- ਆਸਾ ੫, ੨੯, ੧* : ੨ (390)

ਖਰਚਦੇ-ਖਰਚਦੇ ਹਨ, ਵੇਖੋ 'ਖਰਚਹਿ'

*ਹਰਿ ਅਰਥਿ ਜੋ ਖਰਚਦੇ ਦੇ ਦੇ ਸੁਖੁ ਪਾਇਆ॥*

- ਸਾਰ ੪, ਵਾਰ ੨੨ : ੨ (1246)

ਖਰਚਨਿ-ਖਰਚਣ ਵਾਲਾ, ਵੇਖੋ 'ਖਰਚਹਿ'

*ਅੰਤਰਿ ਨਵ ਨਿਧਿ ਨਾਮੁ ਹੈ ਖਾਨਿ ਖਰਚਨਿ ਨ ਨਿਖੁਟਈ ਹਰਿ ਗੁਣ ਸਹਜਿ ਰਵੰਨਿ॥*

- ਸੂਹੀ ੩, ੩, ੩੨ : ੨ (756)

ਖਰਚਿ- ਵਰਤੋਂ ਕਰ ਕੇ, ਖਰਚ ਕੇ, ਵੇਖੋ 'ਖਰਚਹਿ'

*ਖਾਇ ਖਰਚਿ ਮਨੁ ਰਹਿਆ ਅਘਾਇ॥*

- ਆਸਾ ੫, ੧੮, ੨ : ੨ (375)

ਖਰਚਿਉ-ਖਰਚ ਲੈਣਾ, ਖਰਚਣਾ, ਵੇਖੋ 'ਖਰਚਹਿ'

*ਸਤਿਗੁਰ ਮਿਲਿਐ ਉਲਟੀ ਭਈ ਨਵ ਨਿਧਿ ਖਰਚਿਉ ਖਾਉ॥*

- ਸਿਰੀ ੪, ਵਾਰ ੨੧ਸ, ੩, ੨ : ੧ (91)

ਖਰਚਿਐ-ਖਰਚਣ ਨਾਲ, ਵੇਖੋ 'ਖਰਚਹਿ'

*ਖਾਧੈ ਖਰਚਿਐ ਤੋਟਿ ਨ ਆਵਈ ਸਦਾ ਸਦਾ ਓਹੁ ਦੇਇ॥*

- ਬਿਹਾ ੪, ਵਾਰ ੧੮ਸ, ੩, ੨ : ੩ (555)

ਖਰਚੁ-( ਫ਼ਾ. خرچ ਖ਼ਰਚ, ਅ. خرج ਖ਼ਰਜ) ਖਰਚਾ, ਗੁਜ਼ਾਰਾ, ਤੋਸ਼ਾ

*ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ॥*

- ਸੋਰ ੧, ੨, ੩ : ੨ (595)

ਖਰਾਬੁ-(ਅ. خراب ਖ਼ਰਾਬ)ਉਜੜਿਆ ਹੋਇਆ, ਵੀਰਾਨ

*ਕੀਨ ਖਰਾਬੁ ਹੋਵੈ ਨਿਤ ਕੰਧੁ॥*

- ਆਸਾ ੧, ੧੮, ੨: ੪ (354)

ਖਰੀਦਿ-(ਫ਼ਾ. خرید ਖ਼ਰੀਦ) ਖਰੀਦ ਕੇ, ਮੁੱਲ ਲੈ ਕੇ

*ਖਖੈ ਖੁੰਦਕਾਰੁ ਸਾਹ ਆਲਮੁ ਕਰਿ ਖਰੀਦਿ ਜਿਨਿ ਖਰਚੁ ਦੀਆ॥*

- ਆਸਾ ੧, ਪਟੀ ੬ : ੧ (432)

ਖਰੀਦੀ-ਖਰੀਦਿਆ ਹੋਇਆ, ਮੁੱਲ ਲਿਆ

*ਮੁਲ ਖਰੀਦੀ ਲਾਲਾ ਗੋਲ ਮੇਰਾ ਨਾਉ ਸਭਾਗਾ॥*

- ਮਾਰੂ ੧, ੬, ੧ : ੧ (991)

ਖ਼ਰੁ-(ਫ਼ਾ. خر ਖ਼ਰ) ਖੋਤਾ

*ਪਾਨਾਵਾੜੀ ਹੋਇ ਘਰਿ ਖਰੁ ਸਾਰ ਨ ਜਾਣੈ॥*

- ਤਿਲੰ ੧, ਅਸ ੧, ੯ : ੧ (725)

ਖਲਹਲੁ-(ਅ. خلل ਖ਼ਲਲ) ਖਲਬਲੀ, ਵਿਆਕੁਲਤਾ

*ਦਿਲ ਖਲਹਲੁ ਜਾ ਕੈ ਜਰਦ ਰੂ ਬਾਨੀ॥*

- ਭੈਰ ਕਬ, ੧੫, ੩ : ੧ (1161)

ਖਲਕ-(ਅ. خلق ਖ਼ਲਕ਼) (1) ਖ਼ਲਕਤ, ਲੋਕਾਈ

*ਸਭ ਖਲਕ ਤਮਾਸੇ ਆਈ॥*

- ਸੋਰ ਕਬ, ੪, ੨ : ੨ (655)

(2) ਪੈਦਾ ਕੀਤੀ ਹੋਈ, ਸ੍ਰਿਸ਼ਟੀ, ਰਚਨਾ

*ਦੀਨ ਦੁਨੀਆ ਏਕ ਤੂਹੀ ਸਭ ਖਲਕ ਹੀ ਤੇ ਪਾਕੁ॥*

- ਤਿਲੰ ੫, ੪, ੧* : ੨ (724)

ਖਲਾਸ-(ਅ. خلاص ਖ਼ਲਾਸ) ਖਾਲਸ, ਮੁਕਤ

*ਕਹਿ ਰਵਿਦਾਸ ਖਲਾਸ ਚਮਾਰਾ॥*

- ਗਉ ਰਵਿ, ੨, ੩ : ੩ (345)

ਖਲਾਸੀ-ਮੁਕਤੀ, ਛੁਟਕਾਰਾ, ਵੇਖੋ 'ਖਲਾਸ'

*ਬੰਦਿ ਖਲਾਸੀ ਭਾਣੈ ਹੋਇ॥*

- ਜਪੁ ੧, ੨੫ : ੧੦ (5)

ਖਲਾਸੁ- (1) ਮੁਕਤ, ਵੇਖੋ 'ਖਲਾਸ'

*ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ॥*

- ਮਾਝ ੫, ਬਾਰਾ ੫ : ੬ (134)

(2) (ਅ. خلاص ਖ਼ਲਾਸ) ਮੁਕਤੀ, ਖਲਾਸੀ, ਛੁਟਕਾਰਾ

*ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ॥*

- ਮਾਰੂ ੫, ੧੪, ੧ : ੨ (1002)

ਖਵਾਸ-(ਅ. خوّاص ਖ਼ੱਵਾਸ ) ਖਾਸ ਸੇਵਕ

*ਲਸਕਰ ਨੇਬ ਖਵਾਸ ਸਭ ਤਿਆਗੇ ਜਮਪੁਰਿ ਊਠਿ ਸਿਧਾਸ॥*

- ਗੂਜ ੫, ੫, ੨ : ੨ (496)

ਖਵਾਸੀ-(1) ਖਾਸ ਸੇਵਕ, ਵੇਖੋ 'ਖਵਾਸ'

*ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ॥*

- ਮਾਝ ੧, ਵਾਰ ੧੦ਸ, ੧, ੨ : ੫ (142)

(2) (ਅ. خواصی ਖ਼ੱਵਾਸੀ) ਸੇਵਕੀ, ਚੋਬਦਾਰੀ

*ਨਾਰਦ ਸਾਰਦ ਕਰਹਿ ਖਵਾਸੀ॥*

- ਆਸਾ ਕਬ, ੧੩, ੨ : ੧ (478)

ਖਾਸਾ-(ਫ਼ਾ . خاصہ ਖ਼ਾਸਹ) ਉਤਮ, ਸ਼੍ਰੇਸ਼ਟ,ਮਹੀਨ ਸੂਤੀ ਕਪੜਾ

*ਸਦਾ ਅਨੰਦੁ ਕਰੇ ਆਨੰਦੀ ਜਿਸੁ ਸਿਰਪਾਉ ਪਾਇਆ ਗਲਿ ਖਾਸਾ ਹੈ॥*

- ਮਾਰੂ ੫, ਸੋਲਾ ੨, ੧੩:੩ (1073)

ਖਾਕ-(ਫ਼ਾ. خاک ਖਾਕ) ਮਿੱਟੀ

*ਜੀਵਦਿਆ ਨ ਚੇਤਿਓ ਮੁਆ ਰਲੰਦੜੋ ਖਾਕ॥*

- ਗੂਜ ੫, ਵਾਰ ੧੯ਸ, ੫, ੧ : ੧ (523)

ਖਾਕੁ-(1) ਮਿੱਟੀ, ਵੇਖੋ 'ਖਾਕ'

*ਆਬ ਖਾਕੁ ਜਿਨਿ ਬੰਧਿ ਰਹਾਈ ਧੰਨੁ ਸਿਰਜਣਹਾਰੋ॥*

- ਸਿਰੀ ੧, ੨੮, ੧ : ੨ (24)

(2) ਧੂੜ (ਚਰਨ ਧੂੜ)

*ਖਾਕੁ ਸੰਤਨ ਕੀ ਦੇਹੁ ਪਿਆਰੇ॥*

- ਮਾਝ ੫, ੧੪, ੪ : ੧ (98)

*ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ॥*

- ਆਸਾ ੧, ਵਾਰ ੧੦ : ੧ (468)

ਖਾਕੂ-ਮਿੱਟੀ ਵਿਚ, ਵੇਖੋ 'ਖਾਕ'

*ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ॥*

- ਸਿਰੀ ੫, ੯੩, ੧ : ੨ (50)

ਖਾਜੀਨਿਆ-(ਅ. خزینہ ਖਜ਼ੀਨਾ) ਖਜ਼ਾਨੇ, ਭੰਡਾਰ, ਵੇਖੋ 'ਖਜੀਨਾ'

*ਸਚੁ ਤੇਰੇ ਖਾਜੀਨਿਆ ਸਚੁ ਤੇਰਾ ਪਾਸਾਰਾ॥*

- ਸੂਹੀ ੫, ੪੭, ੨ : ੨ (746)

ਖਾਨ-(1) (ਫ਼ਾ. (ਤੁਰਕੀ) خان ਖ਼ਾਨ) ਪਠਾਨ *ਬਾਦਸ਼ਾਹਾਂ ਦੀ ਉਪਾਧੀ, ਅਮੀਰ, ਸਰਦਾਰ*

*ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ॥*

- ਸਿਰੀ ੧, ੬, ੪ : ੨ (16)

(2) (ਫ਼ਾ. خانہ ਖ਼ਾਨਹ) ਘਰ

*ਕਾਹੂ ਗਰੀ ਗੋਦਰੀ ਨਾਹੀ ਕਾਹੂ ਖਾਨ ਪਰਾਰਾ॥*

- ਆਸਾ ਕਬ, ੧੬, ੧ : ੨ (479)

ਖਾਨਮ-(ਫ਼ਾ. خانم ਖ਼ਾਨਮ) ਅਮੀਰਜ਼ਾਦੀ,ਬੇਗਮ

*ਸੂਰ ਨ ਬੀਰ ਨ ਮੀਰ ਨ ਖਾਨਮ ਸੰਗਿ ਨ ਕੋਊ ਦ੍ਰਿਸਟਿ ਨਿਹਾਰਹੁ॥* (ਭਾਵ ਸਰਦਾਰ, ਅਮੀਰ)

- ਸਮੁ ੫, ੫* : ੪ (1388)

ਖਾਨਾਇ-(ਫ਼ਾ. خانہ ਖਾਨਹ) ਘਰ

*ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ॥*

- ਤਿਲੰ ੫, ੧, ੩ : ੧ (723)

ਖਾਨੁ-ਸਰਦਾਰ, ਅਮੀਰ, ਵੇਖੋ 'ਖਾਨ'

*ਮਹਰ ਮਲੂਕ ਕਹਾਈਐ ਰਾਜਾ ਰਾਉ ਕਿ ਖਾਨੁ॥*

- ਸਿਰੀ ੧, ਅਸ ੧੬, ੬ : ੧ (63)

ਖਾਮ-(ਫ਼ਾ. خام ਖ਼ਾਮ) ਕੱਚੀ, ਟੁੱਟ ਜਾਣ ਵਾਲੀ ਭਾਵ ਨਾਸ਼ਵਾਨ

*ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ॥*

- ਮਾਝ ੫, ਬਾਰਾ ੧ : ੭ (133)

ਖਾਰ- (ਫ਼ਾ. خوار ਖ਼੍ਵਾਰ) ਖ਼੍ਵਾਰ, ਨਾਸ਼, ਬਦਨਾਮ

*ਸਾਧ ਸੰਗਮਿ ਭਜੁ ਸੁਆਮੀ ਪਾਪ ਹੋਵਤ ਖਾਰ॥*

- ਸਾਰ ੫, ੧੨੬, ੧:੧ (1228)

ਖਾਲਸੇ-(ਅ.. خالصہ ਖ਼ਾਲਿਸਹ) ਸ਼ੁੱਧ, ਮਿਲਾਵਟ ਰਹਿਤ, ਖਰੇ;ਓਹਿ ਜ਼ਮੀਨ ਜੋ ਸਿੱਧੀ ਬਾਦਸ਼ਾਹ ਦੇ ਅਧੀਨ ਹੋਵੇ

*ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ॥*

- ਸੋਰ ਕਬ, ੩, ੪ : ੨ (654)

ਖਾਲਕ-(ਅ. خالق ਖ਼ਾਲਿਕ਼) ਪੈਦਾ ਕਰਨ ਵਾਲਾ, ਕਰਤਾਰ, ਸਿਰਜਣਹਾਰ

*ਖਾਲਕ ਕਉ ਆਦੇਸੁ ਢਾਢੀ ਗਾਵਣਾ॥*

- ਮਾਝ ੧, ਵਾਰ ੨੧ : ੭ (148)

ਖਾਲਕਾ-ਹੇ ਸਿਰਜਣਹਾਰ, ਹੇ ਕਰਤਾਰ, ਵੇਖੋ 'ਖਾਲਕ'

*ਆਪਣਾ ਨਾਮੁ ਦੇਹਿ ਪ੍ਰਭ ਪ੍ਰੀਤਮ ਸੁਣਿ ਬੇਨੰਤੀ ਖਾਲਕਾ॥*

- ਮਾਰੂ ੫, ਸੋਲਾ ੧੩, ੧੧ : ੩ (1085)

ਖਾਲਕੁ-ਸਿਰਜਣਹਾਰ, ਕਰਤਾਰ, ਵੇਖੋ 'ਖਾਲਕ'

*ਹਕੁ ਸਚੁ ਖਾਲਕੁ ਖਲਕ ਮਿਆਨੇ ਸਿਆਮ ਮੂਰਤਿ ਨਾਹਿ॥*

- ਤਿਲੰ ਕਬ, ੧, ੨ : ੨ (727)

ਖਾਲਿਕੁ-ਸਿਰਜਣਹਾਰ, ਕਰਤਾਰ,ਵੇਖੋ 'ਖਾਲਕ'

*ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ॥*

- ਪ੍ਰਭਾ ਕਬ, ੩, ੧* : ੨ (1350)

ਖਾਲੀ-(ਅ. خالی ਖ਼ਾਲੀ) ਸੱਖਣਾ, ਵਿਹੂਣਾ

*ਸਤਿਗੁਰ ਤੇ ਖਾਲੀ ਕੋ ਨਹੀ ਮੇਰੈ ਪ੍ਰਭਿ ਮੇਲਿ ਮਿਲਾਏ॥*

- ਬਿਲਾ ੪, ਵਾਰ ੪ਸ, ੩, ੧ : ੧ (850)

ਖਿਆਲ-(ਅ. خیال, ਖ਼ਯਾਲ) (1) ਵੀਚਾਰ, ਧਿਆਨ, ਫੁਰਨਾ

*ਕੋਟਿ ਭਵ ਖੰਡੇ ਨਿਮਖ ਖਿਆਲ॥*

- ਰਾਮ ੫, ੩੮, ੧ : ੨ (894)

(2) ਵੀਚਾਰ ਵਿਚ ਲਿਆਉਣਾ, ਸੋਚਣਾ

*ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ॥*

- ਤਿਲੰ ੧, ੧, ੩ : ੧ (721)

(3) ਵੀਚਾਰ ਅਨੁਸਾਰ, ਹੁਕਮ ਅਨੁਸਾਰ

*ਊਠਿ ਸਿਧਾਰੇ ਛਤ੍ਰਪਤਿ ਸੰਤਨ ਕੈ ਖਿਆਲ॥*

- ਬਿਲਾ ੫, ੨੯, ੧* : ੨ (807)

ਖਿਆਲੀ-ਵੀਚਾਰ ਵਿਚ, ਧਿਆਨ ਵਿਚ, ਵੇਖੋ 'ਖਿਆਲ' (1)

*ਮਾਇਆ ਮਮਤਾ ਪਵਹਿ ਖਿਆਲੀ॥*

- ਮਾਰੂ ੧, ੧੨, ੫ : ੧ (993)

ਖਿਆਲੁ-ਵਿਚਾਰ, ਵੇਖੋ 'ਖਿਆਲ' (1)

*ਤੂੰ ਆਪੇ ਮੁਕਤਿ ਕਰਾਇਦਾ ਇਕ ਨਿਮਖ ਘੜੀ ਕਰਿ ਖਿਆਲੁ॥*

– ਸਿਰੀ ੪, ਵਾਰ ੭ : ੪ (85)

ਖਿਜਮਤਦਾਰ-(ਫਾ. خدمتگار, ਖ਼ਿਦਮਤਗਾਰ) ਨੌਕਰ, ਸੇਵਕ, ਟਹਿਲੂਆ

*ਹਉ ਬੰਦੀ ਪ੍ਰਿਅ ਖਿਜਮਤਦਾਰ॥*

- ਆਸਾ ੫, ੯੫, ੨ : ੧ (394)

ਖਿਜਮਤਿ-(ਫਾ. خدمت, ਖ਼ਿਦਮਤ) ਸੇਵਾ, ਟਹਿਲ

*ਖਿਜਮਤਿ ਕਰੀ ਜਨੁ ਬੰਦਾ ਤੇਰਾ॥*

- ਮਾਰੂ ੧, ੫, ੩ : ੨ (990)

ਖਿਰਾਜ-(ਅ. خراج ਖ਼ਰਾਜ)ਲਗਾਨ,ਕਰ, ਟੈਕਸ

*ਨਾ ਤਸਵੀਸ ਖਿਰਾਜੁ ਨ ਮਾਲੁ॥*

- ਗਉ ਰਵਿ, ੨, ੧ : ੩ (345)

ਖਿਲਖਾਨਾ- ( ਅ.خیل خانہ ਖ਼ੈਲ ਖਾਨਾ) ਟਬਰ ਤੇ ਘਰ

ਖਿਲਖਾਨਾ ਬਿਰਾਦਰ ਹਮੂ ਜੰਜਾਲਾ ॥

– ਮਾਰੂ ੫, ਸੋਲਾ ੧੨, ੮: ੨ (1084)

ਖੁਆਰ-(ਫ਼ਾ. خوار ਖ਼੍ਵਾਰ) ਜ਼ਲੀਲ, ਖ਼ੱਜਲ, ਪ੍ਰੇਸ਼ਾਨ

*ਹਰਿ ਨਾਮੁ ਨ ਪਾਇਆ ਜਨਮੁ ਬਿਰਥਾ ਗਵਾਇਆ*
*ਨਾਨਕ ਜਮੁ ਮਾਰਿ ਕਰੇ ਖੁਆਰ॥*

- ਗੂਜ ੩, ਵਾਰ ੧ਸ, ੩, ੨ : ੪ (509)

ਖੁਆਰਾ-ਪ੍ਰੇਸ਼ਾਨ, ਜ਼ਲੀਲ, ਵੇਖੋ 'ਖੁਆਰ'

*ਬਿਨੁ ਗੁਰ ਭੇਟੇ ਜਮੁ ਕਰੇ ਖੁਆਰਾ॥*

- ਗਉ ੩, ਅਸ ੩, ੩ : ੩ (230)

ਖੁਆਰੀ-(ਫ਼ਾ. خواری ਖ਼੍ਵਾਰੀ) (1) ਬਦਨਾਮੀ, ਪ੍ਰੇਸ਼ਾਨੀ, ਬੇਪੱਤੀ

*ਬਿਨੁ ਜਗਦੀਸ ਭਜੇ ਨਿਤ ਖੁਆਰੀ॥* (ਪ੍ਰੇਸ਼ਾਨੀ)

- ਗਉ ੧, ਅਸ ੧੦, ੩ : ੩ (225)

*ਹਰਿ ਬਿਸਰਤ ਸਦਾ ਖੁਆਰੀ॥*

- ਟੋਡੀ ੫, ੨, ੧* : ੧ (712)

(2) ਖੁਆਰ ਹੋਣ ਵਾਲੀ ਕਰਤੂਤ

*ਖਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਣਾ॥*

- ਮਲਾ ੧, ੧, ੧ : ੨ (1254)

ਖੁਆਰੁ-(1) ਲੱਜਿਤ ਹੋਣਾ, ਖੁਆਰੀ, ਵੇਖੋ 'ਖੁਆਰੀ'

*ਬਾਬਾ ਹੋਰੁ ਖਾਣਾ ਖੁਸੀ ਖੁਆਰੁ॥*

- ਸਿਰੀ ੧, ੭, ੧* : ੧ (16)

*ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ॥*

- ਆਸਾ ੧, ਵਾਰ ੪ਸ, ੧, ੨ : ੯ (465)

ਖੁਆਰੋ-ਲੱਜਿਤ, ਖੱਜਲ, ਵੇਖੋ 'ਖੁਆਰ'

*ਦੁਰਮਤਿ ਮਰੈ ਨਿਤ ਹੋਇ ਖੁਆਰੋ॥*

- ਮਾਰੂ ੩, ਸੋਲਾ ੧੪, ੧੩ : ੨ (1058)

ਖੁਸਰੈ- (ਫ਼ਾ. خواجہ سرا ਖ਼੍ਵਾਜਹਦਰਾ) ਜਨਾਨਖ਼ਾਨੇ ਦਾ ਦਰੋਗਾ, ਖੁਸਰਾ

*ਖੁਸਰੈ ਕਿਉ ਨ ਪਰਮ ਗਤਿ ਪਾਈ॥*

- ਗਉ ਕਬ, 4, 3: 2 (324)

ਖੁਸਿਖਬਰੀ-(ਫ਼ਾ. خوش خبری ਖੁਸ਼-ਖ਼ਬਰੀ) ਚੰਗੀ ਖ਼ਬਰ, ਖੁਸ਼ੀ ਵਾਲੀ ਖ਼ਬਰ

*ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ॥*

- ਤਿਲੰ ਨਾਮ, ੩, ੧* : ੧ (727)

ਖੁਸੀ-(ਫ਼ਾ. خوشی ਖੁਸ਼ੀ) (1) ਪ੍ਰਸੰਨਤਾ

*ਮਤੀ ਮਰਣੁ ਵਿਸਾਰਿਆ ਖੁਸੀ ਕੀਤੀ ਦਿਨ ਚਾਰਿ॥*

- ਸਿਰੀ ੧, ੫, ੧ : ੨ (15)

(2) ਪ੍ਰਸੰਨ, ਖੁਸ਼

*ਦਰੋਗੁ ਪੜਿ ਪੜਿ ਖੁਸੀ ਹੋਇ ਬੇਖਬਰ ਬਾਦ ਬਕਾਹਿ॥*

- ਤਿਲੰ ਕਬ, ੧, ੨ : ੧ (727)

ਖੁੰਦਕਾਰਾ-(ਫ਼ਾ. خندکار ਖੁੰਦਕਾਰ, خداوندگار ਖੁਦਾਵੰਦਗਾਰ) ਮਾਲਕ, ਸੁਆਮੀ, ਵਾਹਿਗੁਰੂ

*ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ॥*

- ਤਿਲੰ ਨਾਮ, ੨, ੧* : ੧ (727)

ਖੁੰਦਕਾਰੁ-ਮਾਲਕ, ਸੁਆਮੀ, ਪ੍ਰਭੂ, ਵੇਖੋ 'ਖੁੰਦਕਾਰ'

*ਖਖੈ ਖੁੰਦਕਾਰੁ ਸਾਹ ਆਲਮੁ ਕਰਿ ਖਰੀਦਿ ਜਿਨਿ ਖਰਚੁ ਦੀਆ॥*

- ਆਸਾ ੧, ਪਟੀ ੬ : ੧ (432)

ਖੁਦਾਇ-(ਫ਼ਾ. خدا ਖੁਦਾ) ਮਾਲਕ, ਸੁਆਮੀ, ਰੱਬ, ਪ੍ਰਭੂ, ਵਾਹਿਗੁਰੂ

*ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ॥*

- ਮਾਝ ੧, ਵਾਰ ੬ਸ, ੧, ੧ : ੩ (140)

ਖ਼ੁਦਾਇਆ-(1) ਹੇ ਖ਼ੁਦਾ!, ਹੇ ਰੱਬ!, ਹੇ ਵਾਹਿਗੁਰੂ! ਵੇਖੋ 'ਖ਼ੁਦਾਇ'

*ਮਨ ਕਮੀਨ ਕਮਤਰੀਨ ਤੂ ਦਰੀਆਉ ਖੁਦਾਇਆ॥*

- ਮਲਾ ੧,ਵਾਰ ੨੭ਸ, ੧, ੨:੩ (1291)

(2) ਰੱਬ ਦੀ, ਵਾਹਿਗੁਰੂ ਦੀ

*ਹੂਰ ਨੂਰ ਮੁਸਕੁ ਖੁਦਾਇਆ ਬੰਦਗੀ ਅਲਹ ਆਲਾ ਹੁਜਰਾ॥*

- ਮਾਰੂ ੫, ਸੋਲਾ ੧੨, ੫ : ੩ (1084)

ਖ਼ੁਦਾਈ-ਰੱਬ ਦਾ, ਵੇਖੋ 'ਖ਼ੁਦਾਇ'

*ਤਾ ਤੂ ਮੁਲਾ ਤਾ ਤੂ ਕਾਜੀ ਜਾਣਹਿ ਨਾਮੁ ਖੁਦਾਈ॥*

- ਸਿਰੀ ੧, ੨੮, ੨ : ੧ (24)

ਖ਼ੁਦਿ-(ਫ਼ਾ. خود ਖ਼ੁਦ) (1) ਆਪ, ਨਿੱਜ

*ਖੁਦਿ ਖਸਮ ਖਲਕ ਜਹਾਨ ਅਲਹ ਮਿਹਰਵਾਨ ਖੁਦਾਇ॥*

- ਤਿਲੰ ੫, ੪, ੨ : ੧ (724)

(2) ਆਪਣੇ-ਆਪ ਵਿਚ

*ਖੁਦਿ ਖੁਦਾਇ ਵਡ ਬੇਸੁਮਾਰ॥*

- ਰਾਮ ੫, ੪੫, ੧ : ੪ (896)

ਖ਼ੁਦੀ-(ਫ਼ਾ. خودی ਖ਼ੁਦੀ) ਹਉਮੈ, ਅਹੰ

*ਖੁਦੀ ਮਿਟੀ ਚੂਕਾ ਭੋਲਾਵਾ ਗੁਰਿ ਮਨ ਹੀ ਮਹਿ ਪ੍ਰਗਟਾਇਆ ਜੀਉ॥*

- ਮਾਝ ੫, ੩੨, ੩ : ੩ (104)

ਖ਼ੁਨਕ-(ਫ਼ਾ. خنک ਖ਼ੁਨਕ) ਠੰਢਾ, ਸੀਤਲ

*ਆਤਸ ਦੁਨੀਆ ਖੁਨਕ ਨਾਮੁ ਖੁਦਾਇਆ॥*

- ਮਲਾ ੧, ਵਾਰ ੨੭ਸ, ੧, ੨ : ੮ (1291)

ਖ਼ੁਰਗੀਰ-(ਫ਼ਾ. خوگیر ਖ਼ੂਗੀਰ) ਕਾਠੀ ਹੇਠਲਾ ਪਸੀਨਾ ਚੂਸਣ ਵਾਲਾ ਨਮਦਾ

*ਤਿਨ ਕੇ ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਹਿ*
*ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ॥*

- ਸੋਰ ੪, ਵਾਰ ੧੬ : ੩ (648)

ਖ਼ੁਰਦਨੀ-(ਫ਼ਾ. خوردنی ਖ਼ੁਰਦਨੀ) ਖਾਣ ਯੋਗ (ਵਾਲੀ) ਚੀਜ਼

*ਦੁਨੀਆ ਮੁਰਦਾਰ ਖੁਰਦਨੀ ਗਾਫਲ ਹਵਾਇ॥*

- ਤਿਲੰ ੫, ੧, ੧* : ੨ (723)

ਖ਼ੂਨ-(ਫ਼ਾ. خون ਖ਼ੂਨ) ਲਹੂ, ਰਕਤ, ਰੱਤ

*ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ॥*

- ਤਿਲੰ ੧, ੫, ੧ : ੭ (722)

ਖ਼ੂਬ-(ਫ਼ਾ. خوب ਖ਼ੂਬ) ਚੰਗੀ, ਸੁਹਣੀ, ਸ੍ਰੇਸ਼ਟ

*ਅਬ ਮੋਹਿ ਖੂਬ ਵਤਨਗਹ ਪਾਈ॥*

- ਗਉ ਰਵਿ, ੨, ੧* : ੧ (345)

ਖੂਬੁ-ਉੱਤਮ, ਚੰਗੀ, ਸੋਹਣੀ, ਵੇਖੋ 'ਖੂਬ'

*ਵਾਹੁ ਵਾਹੁ ਕਿਆ ਖੂਬੁ ਗਾਵਤਾ ਹੈ॥*

- ਆਸਾ ਕਬ, ੧੩, ੧* : ੧ (478)

ਖੇਮਾ-(ਅ. خیمہ ਖ਼ੇਮਹ) ਤੰਬੂ

*ਸਤਿਗੁਰਿ ਖੇਮਾ ਤਾਣਿਆ ਜੁਗ ਜੂਥ ਸਮਾਣੇ॥*

- ਸਵ ੪, ਕਲ੍ਯ ੧੨ : ੧ (1398)

ਖੁਮਾਰੀ-(ਫ਼ਾ. خمار ਖ਼ੁਮਾਰ ) ਮਸਤੀ, ਨਸ਼ਾ

*ਉਬਟ ਚਲੰਤੇ ਇਹੁ ਮਦੁ ਪਾਇਆ ਜੈਸੇ ਖੋਂਦ ਖੁਮਾਰੀ॥*

- ਕੇਦਾ ਕਬ, ੩, ੪: ੨ (1123-24)

ਖੇਮੇ-ਤੰਬੂ, ਵੇਖੋ 'ਖੇਮਾ'

*ਖੇਮੇ ਛਤ੍ਰ ਸਰਾਇਚੇ ਦਿਸਨਿ ਰਥ ਪੀੜੇ॥*

- ਮਾਰੂ ੧, ੧, ੧ : ੨ (989)

ਖੇਲ-ਖਾਸੀ- (ਅ. خیل خواصی ਖ਼ੈਲ ਖ਼ੱਵਾਸੀ) ਵਿਸ਼ੇਸ਼ ਸਰਦਾਰਾਂ/ ਸੇਵਕਾਂ ਦਾ ਟੋਲਾ

*ਛਪਨ ਕੋਟਿ ਜਾ ਕੇ ਖੇਲ-ਖਾਸੀ॥*

- ਭੈਰ ਕਬ, ੧੫, ੧: ੪ (1161)

ਖੈਰ-(ਅ. خیر ਖ਼ੈਰ) ਭਲਾਈ, ਖ਼ੈਰੀਅਤ, ਭਲਾ

*ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ॥*

- ਮਾਝ ੧, ਵਾਰ ੭ਸ, ੧, ੩ : ੨ (141)

ਖੈਰਿ-ਸਲਾਮਤੀ, ਖ਼ੈਰ-ਖ਼ਰੀਅਤ, ਵੇਖੋ 'ਖੈਰ'

*ਊਹਾਂ ਖੈਰਿ ਸਦਾ ਮੇਰੇ ਭਾਈ॥*

- ਗਉ ਰਵਿ, ੨, ੧* : ੨ (345)

ਖੋਇ - (ਫ਼ਾ. خو ਖ਼ੂ) ਖ਼ਸਲਤ, ਆਦਤ

*ਅਭਿਮਾਨੁ ਖੋਇ ਖੋਇ ਖੋਇ ਖੋਈ ਹਉ ਮੋ ਕਉ ਸਤਿਗੁਰ ਮੰਤ੍ਰੁ ਦ੍ਰਿੜਾਇ॥*

- ਬਿਲਾ ੫, ੮੧, ੩: ੨ (820)

# ਗ

ਗਉਹਰ - (ਫ਼ਾ. گوہر) ਮੋਤੀ

*ਗੁਰੁ ਗਉਹਰੁ ਦਰੀਆਉ ਪਲਕ ਡੁਬੰਤ੍ਹ ਤਾਰੈ॥*

- ਸਵ ੩, ੧੭: ੪ (1395)

ਗਸਤਮ-(ਫ਼ਾ. گشتن ਗ਼ਸ਼ਤਨ=ਫਿਰਨਾ) ਮੈਂ ਫਿਰਿਆ

*ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ॥*

- ਤਿਲੰ ੧, ੧, ੩ : ੧ (721)

ਗਹ-(ਫ਼ਾ. گہ ਗਹ, گاہ ਗਾਹ ਦਾ ਸੰਖੇਪ ਰੂਪ) ਥਾਂ, ਜਗ੍ਹਾ, ਸਥਾਨ

*ਖ਼ੁਬ ਮੋਹਿ ਖ਼ੂਬ ਵਤਨ ਗਹ ਪਾਈ॥*

- ਗਉ ਰਵਿ, ੨, ੧* : ੧ (345)

ਗਚ-(ਫ਼ਾ. گچ ਗਚ) ਚੂਨਾ

*ਘਰ ਗਚ ਕੀਤੇ ਬਾਗੇ ਬਾਗ॥*

- ਸਾਰ ੪, ਵਾਰ ੧੫ਸ, ੧, ੨ : ੨ (1243)

ਗਚਗੀਰੀਆ-(ਫ਼ਾ. گچگری ਗਚਗਰੀ) ਚੂਨੇ ਦਾ ਪਲੱਸਤਰ ਕਰਨ ਦੀ ਕਿਰਿਆ, ਇਥੇ ਭਾਵ ਚੂਨੇ ਦੇ ਪਲੱਸਤਰ ਵਾਲੀਆਂ

*ਗੜ੍ਹ ਮੰਦਰ ਗਚਗੀਰੀਆ ਕਿਛੁ ਸਾਥਿ ਨ ਜਾਈ॥*

- ਸਾਰ ੪, ਵਾਰ ੨੩ : ੨ (1246)

ਗਚੁ-ਚੂਨਾ, ਵੇਖੋ 'ਗਚ'

*ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ॥*

- ਬਸੰ ੧, ੯, ੧* : ੨ (1171)

ਗਜ-(ਫ਼ਾ. گز ਗਜ਼) ਕਪੜਾ, ਜ਼ਮੀਨ ਆਦਿ ਮਿਣਨ ਦੀ ਇੱਕ ਇਕਾਈ

*ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥*

- ਆਸਾ ਕਬ, ੨, ੧ : ੧ (475)

ਗਜੀ- ਗਜ਼ਾਂ ਨਾਲ, ਵੇਖੋ 'ਗਜ'

*ਗਜੀ ਨ ਮਿਨੀਐ ਤੋਲਿ ਨ ਤੁਲੀਐ ਪਾਚਨੁ ਸੇਰ ਅਢਾਈ॥*

- ਗਉ ਕਬ, ੫੪, ੨ : ੧ (335)

ਗਜੁ-ਮਿਨਤੀ ਦੀ ਇੱਕ ਇਕਾਈ, ਵੇਖੋ 'ਗਜ'

*ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ॥*

- ਆਸਾ ਨਾਮ, ੩, ੧ : ੧ (485)

ਗਨੀ- (ਅ਼. غنی ਗ਼ਨੀ) ਧਨੀ, ਮਾਲਦਾਰ, ਅਮੀਰ

*ਉਹਾਂ ਗਨੀ ਬਸਹਿ ਮਾਮੂਰ॥*

- ਗਉ ਰਵਿ, ੨, ੨ : ੪ (345)

ਗਨੀ-(ਅ਼. غنی ਗ਼ਨੀ) ਬੇਪਰਵਾਹ, ਬੇਨਿਆਜ਼, ਕੁਰਾਨ ਸ਼ਰੀਫ ਅਨੁਸਾਰ ਰੱਬ ਦੇ 99 ਗੁਣਵਾਚੀ ਨਾਵਾਂ ਵਿੱਚੋ ਇੱਕ

*ਕਰੀਮਾਂ ਰਹੀਮਾਂ ਅਲਾਹ ਤੂ ਗਨੀ॥*

- ਤਿਲੰ ਨਾਮ, ੧, ੧ : ੧ (727)

ਗੰਦੇ – (ਫ਼ਾ. گندہ) ਕੁਚੀਲ, ਮਲੀਨ

*ਕਸਤੂਰੀ ਕੈ ਭੋਲੜੈ ਗੰਦੇ ਡੁੰਮਿ ਪਈਆਸੁ॥*

– ਸਿਰੀ ੪, ਵਾਰ ੧੨ਸ, ੫,੨:੨(89)

ਗਨੀਵ–ਧਨੀ, ਦੌਲਤਮੰਦ, ਅਮੀਰ ਵੇਖੋ 'ਗਨੀ'

*ਸਦੀਵ ਗਨੀਵ ਸੁਹਾਵਨੇ ਰਾਮ ਨਾਮ ਗ੍ਰਿਹਿ ਮਾਲ॥*

– ਗਉ ੫, ਬਾਅ ੧੮ : ੬ (253)

ਗਮਰੁ –(ਅ. غمر ਗ਼ਮਰ) ਵਡਿਆਈ, ਬਜ਼ੁਰਗੀ, ਪ੍ਰਤਾਪ

*ਜਾ ਕੈ ਕਾਮਿ ਤੇਰਾ ਵਡ ਗਮਰੁ॥*

– ਗਉ ੫, ਅਸ ੬, ੫:੩ (238)

ਗਮੁ –(ਅ. غم ਗ਼ਮ)ਫਿਕਰ, ਚਿੰਤਾ ਭਾਵ ਡਰ

*ਸਾਧਨਾ ਤੇ ਬਾਲਕੁ ਗਮੁ ਨ ਕਰੈ॥*

– ਭੈਰ ੩, ੨੦, ੧*:੨ (1133)

ਗਰਦਨਿ–(ਫ਼ਾ. گردن ਗਰਦਨ) ਧੌਣ, ਗਿੱਚੀ

*ਕਾਮੁ ਕ੍ਰੋਧੁ ਲੈ ਗਰਦਨਿ ਮਾਰੇ ਹਉਮੈ ਲੋਭੁ ਚੁਕਾਇਆ॥*

– ਮਾਰੂ ੧, ਸੋਲਾ ੧੯, ੬ : ੩ (1040)

*ਨਾਤਰੁ ਗਰਦਨਿ ਮਾਰਉ ਠਾਂਇ॥* (ਗਰਦਨੋ ਫੜਕੇ)

– ਭੈਰ ਨਾਮ, ੧੦, ੨ : ੨ (1165)

ਗਰੀਬ–(ਅ. غریب ਗ਼ਰੀਬ) ਨਿਰਧਨ, ਕੰਗਾਲ

*ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡਵਡਾ ਹੇ॥*

– ਗਉ ੪, ਸੋਹ ੪, ੪ : ੧ (13)

ਗਰੀਬਨਿਵਾਜ–(ਫ਼ਾ.غریب نواز ਗ਼ਰੀਬ ਨਿਵਾਜ਼) ਦੀਨਾਂ/ਨਿਰਧਨਾਂ ਉਪਰ ਦਇਆ ਕਰਨ ਵਾਲਾ

*ਪਾਰਬ੍ਰਹਮ ਗਰੀਬ ਨਿਵਾਜ॥*

– ਗਉ ੫, ਸੁਖ ੧੧, ੪ : ੨ (277)

ਗਰੀਬਨਿਵਾਜਿ –ਨਿਰਧਨਾਂ ਉੱਪਰ ਦਇਆ ਕਰਨ ਵਾਲੇ ਨੇ, ਵੇਖੋ 'ਗਰੀਬਨਿਵਾਜ'

*ਕੀਤੀਅਨੁ ਆਪਣੀ ਰਖ ਗਰੀਬਨਿਵਾਜਿ ਥਾਪਿ॥*

– ਗੂਜ ੫, ਵਾਰ ੧੩ : ੫ (521)

ਗਰੀਬਨਿਵਾਜੁ –ਨਿਰਧਨਾਂ ਓੱਪਰ ਦਇਆ ਕਰਨ ਵਾਲਾ

*ਗਰੀਬਨਿਵਾਜੁ ਦਿਨੁ ਰੈਣਿ ਧਿਆਇ॥* (ਨਿਮਾਣਿਆਂ ਨੂੰ ਮਾਣ ਦੇਣ ਵਾਲਾ)

– ਭੈਰ ੫, ੧੦, ੩ : ੨ (1138)

ਗਰੀਬਾ–(1) ਗਰੀਬ ਦਾ ਬਹੁਵਚਨ, ਨਿਰਧਨਾਂ, ਦੀਨਾਂ, ਵੇਖੋ 'ਗਰੀਬ'

*ਗਰੀਬਾ ਅਨਾਥਾ ਤੇਰਾ ਮਾਣਾ॥*

– ਮਾਝ ੫, ੧੪, ੧ : ੨ (98)

(2) ਗਰੀਬ, ਨਿਤਾਣਾ, ਵੇਖੋ 'ਗਰੀਬ'

*ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨਹਾਰੇ॥*

– ਗਉ ੫, ੧੨੫*, ੧ : ੧ (206)

ਗਰੀਬਾਨੋ-ਗਰੀਬ, ਨਿਮਾਣਾ, ਵੇਖੋ 'ਗਰੀਬ'

*ਏਕ ਮਹਲਿ ਤੂੰ ਆਪੇ ਆਪੇ ਏਕ ਮਹਲਿ ਗਰੀਬਾਨੋ॥*

- ਗਉ ੫, ੧੨੬*, ੧ : ੨ (206)

ਗਰੀਬੁ-ਨਿਰਧਨ, ਵੇਖੋ 'ਗਰੀਬ'

*ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ॥*

- ਮਾਰੂ ਕਬ, ੯, ੧* : ੨ (1105)

ਗਰੂਰੁ- (ਅ. غرور ਗ਼ੁਰੂਰ) ਘਮੰਡ, ਅਹੰਕਾਰ

*ਜਪੁ ਤਪੁ ਸੰਜਮੁ ਨਾਲਿ ਤੁਧੁ ਹੋਰੁ ਮੁਚੁ ਗਰੂਰੁ॥*

- ਰਾਮ ਬਸ, ਵਾਰ ੫ : ੨ (967)

ਗਲ-(ਫ਼ਾ. گلو ਗੁਲੂ) ਗਲਾ, ਗਰਦਨ, ਧੌਣ

*ਇਹੁ ਸਰੀਰੁ ਕੂੜਿ ਕੁਸਤਿ ਭਰਿਆ ਗਲ ਤਾਈ ਪਾਪ ਕਮਾਏ॥*

- ਗਉ ੩, ਛੰਤ ੩, ੧ : ੪ (245)

*ਲਾਵੈ ਮਾਤ ਪਿਤਾ ਸਦਾ ਗਲ ਸੇਤੀ ਮਨਿ ਜਾਣੈ ਖਟਿ ਖਵਾਏ॥*

- ਸਿਰੀ ੪, ਪਹ ੩, ੨ : ੩ (76)

ਗਲਹਿ- ਗਰਦਨ ਵਿਚ, ਵੇਖੋ 'ਗਲ'

*ਤੇਰੇ ਗਲਹਿ ਤਉਕੁ ਪਗ ਬੇਰੀ॥*

- ਸੋਰ ਕਬ, ੫, ੨ : ੧ (655)

ਗਲਹੁ-ਗਲ ਵਿੱਚੋਂ, ਵੇਖੋ 'ਗਲ'

*ਜਮ ਕਾ ਫਾਹਾ ਗਲਹੁ ਨ ਕਟੀਐ ਫਿਰਿ ਫਿਰਿ ਆਵੈ ਜਾਇ॥*

- ਸਿਰੀ ੪, ਵਾਰ ੯ਸ, ੩, ੧ : ੪ (85)

ਗਲਤ-(ਫ਼ਾ. غلطان ਗ਼ਲਤ਼ਾਨ) ਖਚਿਤ, ਲੀਨ, ਮਸਤ,

*ਤਨ ਮਨ ਗਲਤ ਭਏ ਠਾਕੁਰ ਸਿਉ ਆਪਨ ਲੀਏ ਮਿਲਾਈ॥*

- ਕਾਨ ੫, ੫, ੧*:੨ (1299)

**ਗਲਤਾਨ**-( ਫ਼ਾ. غلطان ਗ਼ਲਤ਼ਾਨ) ਖਚਿਤ, ਲਿਵਲੀਨ

*ਮਨਿ ਤਨੇ ਗਲਤੰਨ ਸਿਮਰਤ ਪ੍ਰਭ ਨੱਮ ਹਰਿ ਅੰਮ੍ਰਿਤੁ ਪੀਵਤੇ ਜੀਉ ॥*

- ਸਿਰੀ ੫, ਛੰਤ ੩, ੩:੨ (81)

ਗਲਾ- (ਫ਼ਾ. گله ਗੱਲਾ) ਇਜੜ, ਭੀੜ, ਟੋਲਾ

ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ॥

- ਮਾਝ ੧, ਵਾਰ ੨੬ਸ, ੧, ੧: ੧੦ (150)

ਗਲੁ-ਗਰਦਨ, ਗਿੱਚੀ, ਵੇਖੋ 'ਗਲ'

*ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ॥*

- ਸਲੋ ਫਰ, ੭੬ : ੧ (1381)

ਗਲੇ-ਗਰਦਨ/ਗਿੱਚੀ ਵਿਚ, ਵੇਖੋ 'ਗਲ'

*ਵਾ ਕੇ ਗਲੇ ਜਮ ਕਾ ਹੈ ਫਾਸ॥*

- ਭੈਰ ਨਾਮ, ੮, ੩ : ੪ (1165)

ਗਲੈ-ਗਿੱਚੀ/ਗਰਦਨ ਦੁਆਲੇ, ਵੇਖੋ 'ਗਲ'

*ਮਿਰਤਕ ਫਾਸ ਗਲੈ ਸਿਰਿ ਪੈਰੇ॥*

- ਬਿਲਾ ੫, ੧੮, ੩ : ੨ (806)

ਗਲੋਲਾ-(ਅ. غلولہ ਗ਼ਲੋਲਹ) ਗੋਲ਼ੀ, ਗੋਲ਼ਾ

*ਅਮਲੁ ਗਲੋਲਾ ਕੂੜ ਕਾ ਦਿਤਾ ਦੇਵਣਹਾਰਿ॥*

- ਸਿਰੀ ੧, ੫, ੧ : ੧ (15)

ਗਾਉ-(ਫ਼ਾ. گام ਗਾਮ) ਪਿੰਡ

*ਤੂਹੀ ਗ੍ਰਿਹਿ ਤੂਹੀ ਬਨਿ ਤੂਹੀ ਗਾਉ ਤੂਹੀ ਸੁਨਿ॥*

- ਗਉ ੫, ੧੫੬*, ੩ : ੧ (214)

ਗਾਂਉ-ਪਿੰਡ, ਵੇਖੋ 'ਗਾਉ'

*ਬਹੁਤੁ ਪ੍ਰਤਾਪੁ ਗਾਂਉ ਸਉ ਪਾਏ ਦੁਇ ਲਖ ਟਕਾ ਬਰਾਤ॥*

- ਸਾਰ ਕਬ, ੧, ੧ : ੧ (1251)

ਗਾਊ-(ਫ਼ਾ. گاو ਗਾਵ, ਗਾਉ) ਗਾਈਆਂ, ਗਊਆਂ

*ਬਿੰਦ੍ਰਾਬਨ ਮਨ ਹਰਨ ਮਨੋਹਰ ਕ੍ਰਿਸਨ ਚਰਾਵਤ ਗਾਊ ਰੇ॥*

- ਗਉ ਕਬ, ੬੬, ੨ : ੧ (338)

ਗਾਇ-(1) ਗਊ, ਵੇਖੋ 'ਗਾਊ'

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*

- ਮਾਝ ੧, ਵਾਰ ੭ਸ, ੧, ੨ : ੧ (141)

(2) (ਫ਼ਾ. گاہ ਗਾਹ) ਥਾਂ

*ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨ੍ਹਿ ਫੁਰਮਾਈ ਗਾਇ॥*(ਇਹ ਥਾਂ)

- ਸਲੋ ਕਬ, ੧੯੭ : ੨ (1375)

ਗਾਂਇ-ਪਿੰਡ ਵਿਚ, ਵੇਖੋ 'ਗਾਉ'

*ਅਹੇਰਾ ਪਾਇਓ ਘਰ ਕੈ ਗਾਂਇ॥*

- ਭੈਰ ੫, ੪, ੨ : ੨ (1136)

ਗਾਹੇ-(ਫ਼ਾ. گاہے ਗਾਹੇ) ਕਦੇ

*ਗਾਹੇ ਨ ਨੇਕੀ ਕਾਰ ਕਰਦਮ ਮਮ ਈ ਚਿਨੀ ਅਹਵਾਲ॥*

- ਤਿਲੰ ੧, ੧, ੩ : ੨ (721)

ਗਾਫਲ-( ਅ. غافل ਗ਼ਾਫ਼ਿਲ) ਅਵੇਸਲਾ, ਬੇਸੁੱਧ, ਬੇਖ਼ਬਰ

*ਕਿਆ ਸੋਵਹਿ ਨਾਮੁ ਵਿਸਾਰਿ ਗਾਫਲ ਗਹਿਲਿਆ॥*

- ਆਸਾ ੫, ੧੧੦, ੧ : ੧ (398)

ਗਾਫਲਿ-ਬੇਸੁੱਧ/ਅਵੇਸਲੇ ਨੇ, ਵੇਖੋ 'ਗਾਫਲ'

*ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ॥*

- ਸਲੋ ਕਬ, ੧੩ : ੨ (1365)

ਗਾਫਲੁ-ਅਵੇਸਲੇ, ਲਾਪਰਵਾਹ, ਵੇਖੋ 'ਗਾਫਲ'

*ਗਾਫਲੁ ਹੋਇ ਕੈ ਜਨਮੁ ਗਵਾਇਓ ਚੋਰੁ ਮੁਸੈ ਘਰੁ ਜਾਈ॥*

- ਗਉ ਕਬ, ੭੩, ੧* : ੨ (339)

ਗਾਫਿਲ-ਬੇਸੁੱਧ, ਅਵੇਸਲਾ, ਵੇਖੋ 'ਗਾਫਲ'

*ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥*

- ਤਿਲੰ ੧, ੧, ੪ : ੧ (721)

ਗਾਰ- (ਫਾ. غار ਗ਼ਾਰ) ਟੋਆ, ਖੱਡ, ਨੀਵੀਂ ਧਰਤੀ; ਜਿਲ੍ਹਣ

*ਸੈਸਾਰ ਗਾਰ ਬਿਕਾਰ ਸਾਗਰ ਪਤਿਤ ਮੋਹ ਮਾਨ ਅੰਧ॥*

- ਕਾਨ ੫, ੪੧, ੧: ੧ (1306)

ਗਿਰਹ-(ਫ਼ਾ. گره ਗਿਰਾ) ਗੰਢ

*ਮੋਹ ਮਗਨ ਲਪਟਿਓ ਭ੍ਰਮ ਗਿਰਹ॥*

- ਰਾਮ ੫, ੩੨, ੪ : ੩ (893)

ਗਿਰਫਤਹ-(ਫ਼ਾ. گرفته ਗਰਿਫ਼ਤਹ) ਪਕੜਿਆ ਹੋਇਆ

*ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ॥*

- ਤਿਲੰ ੧, ੧, ੧* : ੨ (721)

ਗਿਰੰਬਾਰੀ-(ਫਾ. گران باری ) ਵਡੇ ਭਾਰ ਵਾਲੀ ਭਾਵ ਉਚੀ ਅਵਸਥਾ/ ਪਦਵੀ

*ਗਿਰੰਬਾਰੀ ਵਡ ਸਾਹਬੀ ਸਭੁ ਨਾਨਕ ਸੁਪਨੁ ਥੀਆ॥*

- ਸਿਰੀ ੫, ੭੨, ੪: ੨ (42)

ਗਿਰਾਹ-(ਫ਼ਾ. گره ਗਿਰਹ) ਜੇਬ/ਪੱਲੇ ਵਿਚ

*ਪਰੰਦਏ ਨ ਗਿਰਾਹ ਜਰ॥*

- ਮਾਝ ੧, ਵਾਰ ੧੩ਸ, ੧, ੬ :੧ (144)

ਗਿਰੀਵਾਨ-(ਫ਼ਾ. گریبان ਗਿਰੇਬਾਨ) ਗਲਮਾ, ਭਾਵ ਕੁੜਤਾ, ਬੁੱਕਲ

*ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ॥*

- ਸਲੋ ਫਰ, ੬ : ੨ (1378)

ਗੁਸਲ-(ਅ਼. غسل ਗ਼ੁਸਲ), ਇਸ਼ਨਾਨ, ਮੰਜਨ

*ਅਸਮਾਨ ਮ੍ਹਿਾਨੇ ਲਹੰਗ ਦਰੀਆ ਗੁਸਲ ਕਰਦਨ ਬੂਦ॥*

- ਤਿਲੰ ਕਬ, ੧, ੩ : ੧ (727)

ਗੁਸਾ-(ਅ਼. غصّه ਗ਼ੁਸਾ ) ਕ੍ਰੋਧ

*ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥*

- ਸਲੋ ਫਰ, ੭੮ : ੧ (1381)

ਗੁੰਗ-(ਫ਼ਾ. گنگ ਗੂੰਗ) ਗੂੰਗਾ, ਜੋ ਬੋਲ ਨ ਸਕੇ

*ਕਹਾ ਬਿਸਨਪਦ ਗਾਵੈ ਗੁੰਗ॥*

- ਗਉ ੫, ਸੁਖ ੪, ੬ : ੫ (267)

ਗੁੰਗੇ-ਜੋ ਬੋਲ ਨ ਸਕੇ, ਵੇਖੋ 'ਗੁੰਗ'

*ਅੰਧੇ ਗੁੰਗੇ ਅੰਧ ਅੰਧਾਰੁ॥*

- ਬਿਹਾ ੪, ਵਾਰ ੨੦ਸ, ੧, ੨ : ੩ (556)

ਗੁਜਾਰਉ- (ਫ਼ਾ. گزار ਗੁਜ਼ਾਰ) ਪੜ੍ਹਾਂ, ਅਦਾ ਕਰਾਂ, ਗੁਜਾਰਾਂ (ਨਮਾਜ਼)

*ਸੁਬਹ ਨਿਵਾਜ ਸਰਾਇ ਗੁਜਾਰਉ॥*

- ਸੂਹੀ ਕਬ, ੩, ੨ : ੪ (792)

ਗੁਜਾਰਹਿ-ਅਦਾ ਕਰਦਾ ਹੈਂ (ਨਮਾਜ਼), ਵੇਖੋ 'ਗੁਜਾਰਉ'

*ਪੰਜ ਵਖਤ ਨਿਵਾਜ ਗੁਜਾਰਹਿ ਪੜਹਿ ਕਤੇਬ ਕੁਰਾਣਾ॥*

- ਸਿਰੀ ੧, ੨੮, ੪ : ੧ (24)

ਗੁਜਾਰਹੁ-ਅਦਾ ਕਰੋ (ਨਮਾਜ਼), ਵੇਖੋ 'ਗੁਜਾਰਉ'

*ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ॥*

- ਪ੍ਰਭਾ ਕਬ, ੪, ੩ : ੨ (1350)

ਗੁਜਾਰਿ-ਅਦਾ ਕਰ/ਪੜ੍ਹ (ਨਮਾਜ਼), ਵੇਖੋ 'ਗੁਜਾਰਉ'

*ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ॥*

- ਸਲੋ ਫਰ, ੭੧ : ੧ (1381)

ਗੁਜਾਰੈ-ਅਦਾ ਕਰੇ/ਪੜੇ (ਨਮਾਜ਼), ਵੇਖੋ 'ਗੁਜਾਰਉ'

*ਰੋਜਾ ਧਰੈ ਨਿਵਾਜ ਗੁਜਾਰੈ ਕਲਮਾ ਭਿਸਤਿ ਨ ਹੋਈ॥*

- ਆਸਾ ਕਬ, ੧੭, ੨ : ੧ (480)

ਗੁਦਰਾਣੁ-(ਫ਼ਾ. گزران ਗੁਜ਼ਰਾਨ) ਗੁਜ਼ਾਰਾ, ਨਿਰਬਾਹ

*ਗੁਰਮੁਖਿ ਸਾਚੁ ਤਹਾ ਗੁਦਰਾਣੁ॥*

- ਆਸਾ ੧, ੨੧, ੫ : ੪ (355)

ਗੁਦਰੀ- (ਫ਼ਾ. گزر ਗੁਜ਼ਰ) ਬੀਤੀ, ਲੰਘ ਗਈ

ਸਗਲੀ ਰੈਣ ਗੁਦਰੀ ਅੰਧਿਆਰੀ ਸੇਵਿ ਸਤਿਗੁਰੁ ਚਾਨਣੁ ਹੋਇ॥

- ਸਿਰੀ ੪, ਛੰਦ ੪, ੪: ੫ (78)

ਗੁਨਹ- (ਫ਼ਾ. گنہ ਅਥਵਾ گناہ ਗੁਨਾਹ) ਪਾਪ, ਖਤਾ, ਅਪਰਾਧ

*ਐਸੇ ਗੁਨਹ ਅਛਾਦਿਓ ਪ੍ਰਾਨੀ॥*

- ਆਸਾ ੫, ੨੨, ੨ : ੨ (376)

ਗੁਨਹਗਾਰ-(ਫ਼ਾ. گنہگار ਗੁਨਾਹਗਾਰ) ਪਾਪੀ, ਗੁਨਾਹ ਕਰਨ ਵਾਲਾ, ਦੋਸ਼ੀ

*ਲੂਣ ਹਰਾਮੀ ਗੁਨਹਗਾਰ ਬੇਗਾਨਾ ਅਲਪ ਮਤਿ॥*

- ਗਉ ੫, ਬਾਅ ਪੰ੨ : ੧ (261)

ਗੁਨਹਗਾਰੁ-ਪਾਪੀ,ਅਪਰਾਧੀ, ਵੇਖੋ 'ਗੁਨਹਗਾਰ'

*ਹਰਿ ਕਿਰਪਾ ਕਰਿ ਕੈ ਬਖਸਿ ਲੈਹੁ ਹਉ ਪਾਪੀ ਵਡ ਗੁਨਹਗਾਰੁ॥*

- ਸਲੋ ੩, ੨੯ : ੨ (1416)

ਗੁਨਹਾਂ-ਪਾਪਾਂ ਨੂੰ, ਵੇਖੋ 'ਗੁਨਹ'

*ਗੁਨਹਾਂ ਬਖਸਣਹਾਰੁ ਸਬਦੁ ਕਮਾਵਹੀ॥*

- ਆਸਾ ੧, ਅਸ ੧੬, ੮ : ੨ (420)

ਗੁਨਹੀ-ਪਾਪਾਂ ਨਾਲ, ਗੁਨਾਹਾਂ ਨਾਲ, ਵੇਖੋ 'ਗੁਨਹ'

*ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ॥*

- ਸਲੋ ਫਰ, ੬੧ : ੨ (1381)

ਗੁਫਤਮੁ-(ਫ਼ਾ. گفتم ਗੁਫ਼ਤਮ) ਮੈਂ ਆਖਦਾ/ ਕਹਿੰਦਾ ਹਾਂ

*ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥*

- ਤਿਲੰ ੧, ੧, ੧ : ੧ (721)

ਗੁਬਾਰ-(ਅ. غبار ਗ਼ੁਬਾਰ) ਹਨੇਰੀ ਕਾਰਨ ਫੈਲੇ/ਚੜ੍ਹੇ ਗਰਦੇ ਕਰਕੇ ਹੋਇਆ ਹਨੇਰਾ

*ਤ੍ਰੈ ਗੁਣ ਬਿਖਿਆ ਅੰਧੁ ਹੈ ਮਾਇਆ ਮੋਹ ਗੁਬਾਰ॥*

- ਸਿਰੀ ੩, ੪੩, ੩ : ੧ (30)

ਗੁਬਾਰਾ-ਹਨੇਰਾ, ਵੇਖੋ 'ਗੁਬਾਰ'

*ਬਾਝੁ ਗੁਰੂ ਹੈ ਅੰਧ ਗੁਬਾਰਾ॥*

- ਮਾਝ ੩, ਅਸ ੧੨, ੫ : ੧ (116)

ਗੁਬਾਰੀ-ਹਨੇਰਾ, ਵੇਖੋ 'ਗੁਬਾਰ'

*ਮਨਮੁਖ ਦੁਬਿਧਾ ਦੁਰਮਤਿ ਬਿਆਪੇ ਜਿਨ ਅੰਤਰਿ ਮੋਹ ਗੁਬਾਰੀ॥*

- ਗੂਜ ੪, ਅਸ ੧, ੫ : ੧ (507)

ਗੁਬਾਰੁ-ਹਨੇਰਾ, ਵੇਖੋ 'ਗੁਬ਼ਾਰ'

*ਅੰਧੁਲੈ ਨਾਮੁ ਵਿਸਾਰਿਆ ਮਨਮੁਖਿ ਅੰਧ ਗੁਬਾਰੁ॥*

- ਸਿਰੀ ੧, ੧੩, ੩ : ੨ (19)

ਗੁਬਾਰੇ-ਹਨੇਰਾ, ਵੇਖੋ 'ਗੁਬਾਰ'

*ਊਰਧ ਮੁਖ ਮਹਾ ਗੁਬਾਰੇ॥*

- ਮਾਰੂ ੫, ੩੧, ੨ : ੨ (1007)

ਗੁਬਾਰੈ-ਹਨੇਰੇ ਵਿਚ, ਵੇਖੋ, 'ਗੁਬਾਰ'

*ਕੇਤੇ ਜੁਗ ਵਰਤੇ ਗੁਬਾਰੈ॥*

- ਮਾਰੂ ੧, ਸੋਲਾ ੭, ੧ : ੧ (1026)

ਗੁਮਾਨ-(ਫ਼ਾ. گمان ਗੁਮਾਨ) ਅਹੰਕਾਰ, ਗਰਬ, ਘੁਮੰਡ

*ਬਿਸਟਾ ਅਸਤ ਰਕਤ ਪਰੇਟੇ ਚਾਮ॥*
*ਇਸੁ ਊਪਰਿ ਲੇ ਰਾਖਿਓ ਗੁਮਾਨ॥*

- ਆਸਾ ੫, ੧੪, ੩ : ੧ ; ੨ (374)

ਗੁਮਾਨਾ-ਘੁਮੰਡ, ਅਹੰਕਾਰ, ਵੇਖੋ 'ਗੁਮਾਨ'

*ਜਬ ਇਹੁ ਮਨ ਮਹਿ ਕਰਤ ਗੁਮਾਨਾ॥*

- ਗਉ ੫, ਅਸ ੧, ੧ : ੧ (235)

ਗੁਮਾਨੀ-ਅਹੰਕਾਰ, ਘੁਮੰਡ, ਵੇਖੋ 'ਗੁਮਾਨ'

*ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਅਗਹੁ ਮਨਹੁ ਗੁਮਾਨੀ॥*

- ਗਉ ੫, ੧੬੪*, ੪ : ੨ (216)

ਗੁਮਾਨੁ- ਅਹੰਕਾਰ, ਵੇਖੋ 'ਗੁਮਾਨ'

*ਮਨ ਰੇ ਹਉਮੈ ਛੋਡਿ ਗੁਮਾਨੁ॥*

- ਸਿਰੀ ੧, ੧੯, ੧* : ੧ (21)

ਗੁਮਾਨੋ-ਅਹੰਕਾਰ, ਘੁਮੰਡ, ਵੇਖੋ 'ਗੁਮਾਨ'

*ਸੁਣਿ ਬਾਵਰੇ ਹਭੁ ਵੈਸੀ ਗਰਬੁ ਗੁਮਾਨੋ॥*

- ਸੂਹੀ ੫, ਛੰਤ ੧, ੩ : ੨ (777)

ਗੁਰਜ-(ਫ਼ਾ. گرز ਗੁਰਜ਼) ਗਦਾ ਵਰਗਾ ਲੋਹੇ ਦਾ ਇੱਕ ਸ਼ਸਤ੍ਰ

*ਪਿਤਾ ਪ੍ਰਹਲਾਦ ਸਿਉ ਗੁਰਜ ਉਠਾਈ॥*

- ਭੈਰ ੩, ਅਸ ੧, ੮ : ੧ (1154)

ਗੁਲਾਮੁ-(ਅ਼. غلام ਗੁਲਾਮ) ਮੁੱਲ ਖਰੀਦਿਆ ਨੌਕਰ

*ਜੇ ਰਾਜਿ ਬਹਾਲੇ ਤਾ ਹਰਿ ਗੁਲਾਮੁ ਘਾਸੀ ਕਉ ਹਰਿ ਨਾਮੁ ਕਢਾਈ॥*

- ਗਉ ੪, ੪੬, ੪ : ੨ (166)

ਗੁਲ੍ਹਾ -(ਅ਼. غلا ਗੁਲਾ) ਦਾਣੇ ਦੀ ਗੁੱਲੀ, ਅਨਾਜ ਦਾ ਇੱਕ-ਅੱਧ ਦਾਣਾ

*ਅਧੁ ਗੁਲ੍ਹਾ ਚਿੜੀ ਕਾ ਚੁਗਣੁ ਗੈਣਿ ਚੜੀ ਬਿਲਲਾਇ॥*

- ਮਲਾ ੧, ਵਾਰ ੧੯ਸ,੧, ੨:੫ (1286)

ਗੂੰਗਾ-(ਫ਼ਾ. گنگ ਗੂੰਗ) ਗੂੰਗਾ, ਜੋ ਸੈਨਤਾਂ ਨਾਲ ਸਮਝਾਏ, ਵੇਖੋ 'ਗੂੰਗ'

*ਪੀਓ ਅੰਮ੍ਰਿਤ ਨਾਮੁ ਅਮੋਲਕ ਜਿਉ ਚਾਖਿ ਗੂੰਗਾ ਮੁਸਕਾਵਤ॥*

- ਸਾਰ ੫, ੯, ੧ : ੨ (1205)

ਗੂੰਗੇ-ਸੈਨਤਾਂ ਨਾਲ ਸਮਝਾਉਣ ਵਾਲੇ, ਵੇਖੋ 'ਗੂੰਗ'

*ਜਿਉ ਗੂੰਗੇ ਸਾਕਰ ਮਨੁ ਮਾਨਿਆ॥*

- ਗਉ ਕਬ, ੧੮, ੧ : ੪ (327)

ਗੂੰਗੈ-ਸੈਨਤਾਂ ਨਾਲ ਸਮਝਾਉਣ ਵਾਲੇ ਨੇ, ਵੇਖੋ 'ਗੂੰਗ'

*ਇਹੁ ਹਰਿ ਰਸੁ ਸੇਈ ਜਾਣਦੇ ਜਿਉ ਗੂੰਗੈ ਮਿਠਿਆਈ ਖਾਈ॥*

- ਗਉ ੪, ਵਾਰ ੧੮ : ੪ (311)

ਗੈਬਾਨ-(ਫ਼ਾ. غایبانہ ਗਾਯਬਾਨਹ) ਗੁਪਤ, ਲੁਕਿਆ ਹੋਇਆ, ਨਾ ਦਿਸਣ ਵਾਲਾ, ਅਪ੍ਰਤੱਖ

*ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ॥*

- ਤਿਲੰ ੫, ੧, ੨ : ੧ (723)

ਗੈਬਾਨਾ-(ਅ਼. غبین ਗ਼ਬੀਨ ) ਮੂਰਖ, ਬੁੱਧੀਹੀਣ

*ਬਦਫੈਲੀ ਗੈਬਾਨਾ ਖਸਮੁ ਨ ਜਾਣਈ॥*

- ਮਾਝ ੧, ਵਾਰ ੯ : ੧ (142)

ਗੈਬੁ-(ਅ. غیب ਗ਼ੈਬ) ਲੁਕਿਆ ਹੋਇਆ, ਅਦ੍ਰਿਸਟ

*ਅਲਹੁ ਗੈਬੁ ਸਗਲ ਘਟ ਭੀਤਰਿ ਹਿਰਦੈ ਲੇਹੁ ਬਿਚਾਰੀ॥*

- ਆਸਾ ਕਬ, ੨੯, ੩ : ੧ (483)

ਗੈਰਤਿ-(ਅ. غیرت ਗ਼ੈਰਤ) ਸ਼ਰਮ, ਲੱਜਾ

*ਖਸਮੈ ਕਰੈ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ॥*

- ਆਸਾ ੧, ਵਾਰ ੨੨ : ੩ (474)

ਗੈਰ-ਮਹਲੁ-(ਫਾ. غیر محل ਗੈਰ ਮਹਲ) ਲਾ ਮਕਾਂਨ ਹਰੀ, ਜਿਸ ਦਾ ਕੋਈ ਘਰ ਨਹੀਂ

*ਮਹਲਾ ਅੰਦਰਿ ਗੈਰ-ਮਹਲੁ ਪਾਏ ਭਾਣਾ ਬੁਝਿ ਸਮਾਹਾ ਹੇ॥*

- ਮਾਰੂ ੩, ਸੋਲਾ ੧੪, ੧੪: ੨ (1058)

ਗੈਰਵਜਹਿ-(ਫ਼ਾ. غیر وجہ ਗ਼ੈਰ ਵਜਾਹ) ਬਿਨਾਂ ਕਾਰਨ ਦੇ

*ਡਾਨੁ ਸਗਲ ਗੈਰ ਵਜਹਿ ਭਰਿਆ ਦੀਵਾਨ ਲੇਖੈ ਨ ਪਰਿਆ ॥*

- ਆਸਾ ੫,੧੫੨, ੩:੧ (408)

ਗੋਇ-(ਫ਼ਾ. گوئے ਗੋਏ) ਗੇਂਦ, ਖਿੱਧੂ, ਖਿੱਦੋ

*ਕਬੀਰ ਜਉ ਤੁਹਿ ਸਾਧ ਪਿਰੰਮ ਕੀ ਸੀਸੁ ਕਾਟਿ ਕਰਿ ਗੋਇ॥*

- ਸਲੋ ਕਬ, ੨੩੯ : ੧ (1377)

ਗੋਈਆ-(ਫ਼ਾ. گفتن ਗੁਫ਼ਤਨ) ਕਹਿਣਾ, ਆਖਣਾ, ਆਖੀਆਂ

*ਮਨਮੁਖਿ ਗਲਾ ਗੋਈਆ ਕੀਤਾ ਚਾਉ ਰਲੀ॥*

- ਮਲਾ ੧, ਵਾਰ ੨੦ਸ, ੧, ੨ : ੪ (1287)

ਗੋਸ-(ਫ਼ਾ. گوش ਗੋਸ਼) ਕੰਨ; ਸ੍ਰਵਨ

*ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥*

- ਤਿਲੰ ੧, ੧, ੧ : ੧ (721)

ਗੋਤੇ-(ਫ਼ਾ. غوطہ ਗੋੜਹ) ਚੁੱਬੀ, ਡੁਬਕੀ

*ਬਹੁਤੁ ਪਏ ਅਸਗਾਹ ਗੋਤੇ ਖਾਹਿ ਨ ਨਿਕਲਹਿ॥*

- ਮਾਝ ੧, ਵਾਰ ੧੭ਸ, ੧, ੧ : ੪ (145)

ਗੋਬਰਿ –(ਫ਼ਾ. گوبر ਗੋਬਰ) ਗੋਹਾ

*ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ॥*

- ਆਸਾ ੧, ਵਾਰ ੧੬ਸ, ੧, ੧:੧ (471)

ਗੋਬਰੁ – ਗੋਹਾ, ਵੇਖੋ 'ਗੋਬਰਿ'

*ਗੋਬਰੁ ਜੂਠਾ ਚਉਕਾ ਜੂਠਾ ਜੂਠ ਦੀਨੀ ਕਾਰਾ॥*

- ਬਸੰ ਕਬ, ੭, ੪:੧ (1195)

ਗੋਰ- (ਫ਼ਾ. گور ਗੋਰ ) ਕਬਰ, ਮਕਬਰਾ

*ਨਾਨਕੁ ਆਖੈ ਗੋਰ ਸਦੇਈ ਰਹਿਓ ਪੀਣਾ ਖਾਣਾ॥*

- ਸਿਰੀ ੧, ੨੮, ੪ : ੨ (24)

ਗੋਰਾਂ-ਕਬਰਾਂ, ਵੇਖੋ 'ਗੋਰ'

*ਗੋਰਾਂ ਸੇ ਨਿਮਾਣੀਆਂ ਬਹਸਨਿ ਰੂਹਾਂ ਮਲਿ॥*

- ਸਲੋ ਫਰ, ੯੭ : ੨ (1383)

ਗੋਰੀ- ਕਬਰਾਂ ਵਿਚ, ਵੇਖੋ 'ਗੋਰ'

*ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ॥*

- ਸਲੋ ਫਰ, ੪੬ : ੨ (1380)

ਗੋਲਾ-(ਅ. غلام ਗੁਲਾਮ) ਮੁੱਲ ਖਰੀਦਿਆ ਨੌਕਰ, ਦਾਸ

*ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥*

- ਮਾਰੂ ੧, ੬, ੧: ੧ (991)

ਗੋਵਹਿ-( ਫ਼ਾ. گفتن ਗੁਫਤਨ) ਕਹਿਣਾ, ਆਖਣਾ

*ਗਲੀ ਗਰਬਹਿ ਮੁਖਿ ਗੋਵਹਿ ਗਿਆਨ॥*

- ਆਸਾ ੫, ੧੨, ੨: ੩ (374)

## ਚ

ਚਉਕੀ-(ਫ਼ਾ. چوکی ਚੌਕੀ)ਪਹਿਰਾ, ਨਿਗਰਾਨੀ

*ਚਉਕੀ ਚਉਗਿਰਦ ਹਮਾਰੇ॥*

- ਸੋਰ ੫, ੬੮, ੧ : ੨ (626)

ਚਸਮ-(ਫ਼ਾ. چشم ਚਸ਼ਮ) ਅੱਖ, ਨੇਤ੍ਰ

*ਬੰਦੇ ਚਸਮ ਦੀਦੰ ਫਨਾਇ॥*

- ਤਿਲੰ ੫, ੧, ੧* : ੧ (723)

ਚਸਮੇ-(ਫ਼ਾ. چشمه ਚਸ਼ਮਹ) ਐਨਕ

*ਕਰਿ ਫਕਰੁ ਦਾਇਮ ਲਾਇ ਚਸਮੇ ਜਹ ਤਹਾ ਮਉਜੂਦੁ॥*

- ਤਿਲੰ ਕਬ, ੧, ੩ : ੨ (727)

ਚੰਦੀ-(ਫ਼ਾ. چندی ਚੰਦੀ) ਕੁੱਝ

*ਚੰਦੀ ਹਜਾਰ ਆਲਮ ਏਕਲ ਖਾਨਾਂ॥*

- ਤਿਲੰ ਨਾਮ, ੩, ੩ : ੧ (727)

ਚਰਗਾ-(ਫ਼ਾ. چرغ ਚਰਗ਼) ਇੱਲ ਨਾਲੋ ਥੋੜੇ ਛੋਟੇ ਆਕਾਰ ਦਾ ਇੱਕ ਸ਼ਿਕਾਰੀ ਪੰਛੀ

*ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ॥*

- ਮਾਝ ੧, ਵਾਰ ੧੪ਸ, ੧, ੧ : ੧ (144)

ਚਰਮ-(ਫ਼ਾ. چرم ਚਰਮ) ਚਮੜੀ, ਚੰਮ

*ਅਸਤਿ ਚਰਮ ਬਿਸਟਾ ਕੇ ਮੂੰਦੇ ਦੁਰਗੰਧ ਹੀ ਕੇ ਬੇਢੇ॥*

- ਕੇਦਾ ਕਬ, ੪, ੧* : ੨ (1124)

ਚਰਮਣਹ-ਚਮੜੇ ਦੇ, ਚੰਮ ਦੇ, ਵੇਖੋ 'ਚਰਮ'

*ਕਾਚ ਕੋਟੰ ਰਚੰਤਿ ਤੋਯੰ ਲੇਪਨੰ ਰਕਤ ਚਰਮਣਹ॥*

- ਸਸ ੫, ੪ : ੧ (1354)

ਚਰਾਕ-(ਫ਼ਾ. چراغ ਚਰਾਗ਼) ਚਾਣਨ, ਰੋਸ਼ਨੀ

ਕੋਟਿ ਚੰਦ੍ਰਮੇ ਕਰਹਿ ਚਰਾਕ॥

- ਭੈਰ ਕਬ, ਅਸ ੨, ੨: ੧ (1163)

ਚਰਾਗਾ-(ਫ਼ਾ. چراغ ਚਰਾਗ਼) ਦੀਪ, ਦੀਵੇ

*ਚੰਦੁ ਸੂਰਜੁ ਦੁਇ ਜਰੇ ਚਰਾਗਾ ਚਹੁ ਕੁੰਟ ਭੀਤਰਿ ਰਾਖੇ॥*

- ਰਾਮ ੫, ੭, ੩ : ੧ (884)

ਚਰਾਗੁ-ਦੀਵਾ, ਵੇਖੋ 'ਚਰਾਗਾ'

*ਅਗਿਆਨੁ ਅੰਧੇਰਾ ਮਿਟਿ ਗਇਆ ਗੁਰ ਚਾਨਣੁ ਗਿਆਨੁ ਚਰਾਗੁ॥*

- ਬਿਲਾ ੪, ਵਾਰ ੧ਸ, ੪, ੧ : ੫ (849)

ਚਲੂਲ-(ਫ਼ਾ. لالا چُوں ਚੂੰ ਲਾਲਾ) ਗੂੜ੍ਹੇ ਲਾਲ ਰੰਗ ਦੇ, ਚਮਕਦੇ ਲਾਲ ਰੰਗ ਦੇ ਇੱਕ ਫੁੱਲ ਵਾਂਗ

*ਬਸਤ੍ਰ ਹਮਾਰੇ ਰੰਗਿ ਚਲੂਲ॥*

- ਆਸਾ ੫, ੭, ੩ : ੧ (372)

ਚਲੂਲਾ-ਗੂੜ੍ਹਾ ਲਾਲ ਰੰਗ, ਵੇਖੋ 'ਚਲੂਲ'

*ਗੁਰਮੁਖਿ ਰੰਗੁ ਚਲੂਲਾ ਪਾਵੈ ਹਰਿ ਹਰਿ ਹਰਿ ਨਵ ਰੰਗੜੀਆ॥*

- ਵਡ ੪, ਘੋੜੀ ੧, ੧ : ੪ (575)

ਚਲੂਲਿ-ਗੂੜ੍ਹੇ ਲਾਲ ਰੰਗ ਦਾ, ਵੇਖੋ 'ਚਲੂਲ'

*ਮੁਹਬਤਿ ਜਿਸੁ ਖੁਦਾਇ ਦੀ ਰਤਾ ਰੰਗਿ ਚਲੂਲਿ॥*

- ਰਾਮ ੫, ਵਾਰ ੨੨ਸ, ੫, ੧ : ੧ (966)

ਚਲੂਲਿਆ-ਗੂੜ੍ਹੇ ਲਾਲ ਰੰਗ ਦਾ, ਵੇਖੋ 'ਚਲੂਲ'

*ਗੁਰਮੁਖਿ ਰੰਗਿ ਚਲੂਲਿਆ ਰੰਗਿ ਹਰਿ ਰੰਗਿ ਰਾਤੀ॥*

- ਮਾਝ ੧, ਵਾਰ ੧ : ੫ (138)

ਚਲੂਲੀ- ਗੂੜ੍ਹੇ ਲਾਲ ਰੰਗ ਦੀ, ਵੇਖੋ 'ਚਲੂਲ'

*ਮਨੁ ਤਨੁ ਰਤਾ ਰਸਨਾ ਰੰਗੁ ਚਲੂਲੀ ਭੈ ਭਾਇ ਰੰਗਿ ਚੜਾਵਣਿਆ॥*

- ਮਾਝ ੩, ਅਸ ੯, ੧ : ੩ (114)

ਚਲੂਲੁ-ਗੂੜ੍ਹੇ ਲਾਲ ਰੰਗ ਦਾ, ਵੇਖੋ 'ਚਲੂਲ'

*ਰੂੜੌ ਰੂੜੌ ਆਖੀਐ ਭਾਈ ਰੂੜੌ ਲਾਲ ਚਲੂਲੁ॥*

- ਸੋਰ ੧, ਅਸ ੪, ੩ : ੧ (637)

ਚਲੂਲੇ-ਗੂੜ੍ਹੇ ਲਾਲ ਰੰਗ ਦੇ, ਵੇਖੋ 'ਚਲੂਲ'

*ਸਬਦਿ ਰਤੇ ਸੇ ਰੰਗਿ ਚਲੂਲੇ ਰਾਤੇ ਸਹਜਿ ਸੁਭਾਈ॥*

- ਸਾਰ ੩, ਅਸ ੨, ੨ : ੨ (1234)

ਚਲੂਲੈ-ਗੂੜ੍ਹੇ ਲਾਲ ਰੰਗ ਵਿਚ, ਵੇਖੋ 'ਚਲੂਲ'

*ਹੀਰੈ ਹੀਰੁ ਮਿਲਿ ਬੇਧਿਆ ਰੰਗਿ ਚਲੂਲੈ ਨਾਇ॥*

- ਸਿਰੀ ੪, ੬੭, ੧ : ੩ (40)

ਚਾਕਰ-(ਫ਼ਾ. چاکر ਚਾਕਰ) ਸੇਵਕ, ਨੌਕਰ, ਸੇਵਾਦਾਰ, ਟਹਿਲੀਆ

*ਗੁਰਿ ਚਾਕਰ ਲੈ ਲਾਇਆ॥*

- ਗਉ ੫, ੧੪੧*, ੧ : ੨ (210)

ਚਾਕਰਾਂ-ਨੌਕਰਾਂ, ਸੇਵਕਾਂ, ਟਹਿਲੀਆਂ, ਵੇਖੋ 'ਚਾਕਰ'

*ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ॥*

- ਤਿਲੰ ੧, ੧, ੪ : ੨ (721)

ਚਾਕਰੀ-(ਫ਼ਾ. چاکری ਚਾਕਰੀ)(1)ਟਹਿਲ, ਸੇਵਾ

*ਦੂਤ ਲਗੇ ਫਿਰਿ ਚਾਕਰੀ ਸਤਿਗੁਰ ਕਾ ਵੇਸਾਹੁ॥*

- ਸਿਰੀ ੧, ੧੧, ੧ : ੨ (18)

(2) ਸੇਵਕੀ, ਨੌਕਰੀ

*ਏਹਾ ਸੇਵਾ ਚਾਕਰੀ ਨਾਮੁ ਵਸੈ ਮਨਿ ਆਇ॥*

- ਸਿਰੀ ੩, ੫੪, ੧ : ੩ (34)

ਚਾਕਰੀਆ-ਸੇਵਾਵਾਂ,ਟਹਿਲ, ਵੇਖੋ 'ਚਾਕਰੀ'(1)

*ਚਾਕਰੀਆ ਚੰਗਿਆਈਆ ਅਵਰ ਸਿਆਣਪ ਕਿਤੁ॥*

- ਸੂਹੀ ੧, ੩, ੬ : ੧ (729)

ਚਾਕਰੁ-ਸੇਵਕ, ਨੌਕਰ, ਵੇਖੋ 'ਚਾਕਰ'

*ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥*

- ਆਸਾ ੧, ਵਾਰ ੨੨ਸ, ੨, ੧ : ੧ (474)

ਚਾਬਕੁ-(ਫ਼ਾ. چابک ਚਾਬਕ) ਕੋਰੜਾ, ਸੋਟੀ, ਛਾਂਟਾ, ਪਰਾਣੀ

*ਤਨਿ ਪ੍ਰੇਮੁ ਹਰਿ ਹਰਿ ਲਾਇ ਚਾਬਕੁ ਮਨੁ ਜਿਣੈ ਗੁਰਮੁਖਿ ਜੀਤਿਆ॥*

- ਵਡ ੪, ਘੋੜੀ, ੧, ੩ : ੩ (575)

ਚਾਬੁਕ-ਕੋਰੜਾ, ਵੇਖੋ 'ਚਾਬਕ'

*ਹਿਚਹਿ ਤ ਪ੍ਰੇਮ ਕੈ ਚਾਬੁਕ ਮਾਰਉ॥*

- ਗਉ ਕਬ, ੩੧, ੨ : ੨ (329)

ਚਾਮ-(ਫ਼ਾ. چرم ਚਰਮ) ਚੰਮ, ਚਮੜੀ

*ਕਿਆ ਨਾਗੇ ਕਿਆ ਬਾਧੇ ਚਾਮ॥*

- ਗਉ ਕਬ, ੪, ੧* : ੧ (324)

ਚਾਮਰੋ-ਚੰਮ, ਚਮੜੀ, ਵੇਖੋ 'ਚਰਮ'

*ਪਵਨਿ ਅਫਾਰ ਤੋਰ ਚਾਮਰੋ ਅਤਿ ਜਜਰੀ ਤੇਰੀ ਰੇ ਮਾਟੁਲੀ॥*

- ਸਾਰ ੫, ੬੧, ੧* : ੨ (1216)

ਚਾਮੁ-ਚਮੜੀ, ਵੇਖੋ 'ਚਰਮ'

*ਤਾ ਕੇ ਪਗ ਕੀ ਪਾਨਹੀ ਮੇਰੇ ਤਨ ਕੋ ਚਾਮੁ॥*

- ਸਲੋ ਕਬ, ੬੩ : ੨ (1367)

ਚਾਰਾ-(ਫ਼ਾ. چاره ਚਾਰਹ) ਇਲਾਜ, ਉਪਾਉ, ਯਤਨ, ਹੀਲਾ-ਵਸੀਲਾ

*ਜਿਸੁ ਤੂ ਦੇਹਿ ਤਿਸੈ ਕਿਆ ਚਾਰਾ॥*

- ਆਸਾ ੧, ਸੋਦ ੨, ੪ : ੩ (9)

ਚਾਰਿ-(ਫ਼ਾ. چهار ਚਹਾਰ) ਚਾਰ,ਗਿਣਤੀ ਦੀ ਚੌਥੀ ਇਕਾਈ

*ਮਤੀ ਮਰਣੁ ਵਿਸਾਰਿਆ ਖੁਸੀ ਕੀਤੀ ਦਿਨ ਚਾਰਿ॥*

- ਸਿਰੀ ੧, ੫, ੧ : ੨ (15)

ਚਾਰੀ-(1) ਚਾਰੇ, ਵੇਖੋ 'ਚਾਰਿ'

*ਜੀਅ ਜੰਤ ਸਭੇ ਹੀ ਨਾਚੇ ਨਾਚਹਿ ਖਾਣੀ ਚਾਰੀ॥*

- ਗੂਜ ੩, ਅਸ ੧, ੫ : ੨ (506)

(2) ਉਪਾਓ, ਵੇਖੋ 'ਚਾਰਾ'

*ਹਉ ਨਾਹੀ ਨਾਹੀ ਕਿਛੁ ਮੇਰਾ ਨਾ ਹਮਰੋ ਬਸੁ ਚਾਰੀ॥*

- ਸਾਰ ੫, ੫੯, ੨ : ੧ (1216)

ਚਾਰੇ-ਚਹੁੰਆਂ ਹੀ, ਵੇਖੋ 'ਚਾਰਿ'

*ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥*

- ਜਪੁ ੧, ੭ : ੧ (2)

ਚਾਰੈ-ਚਾਰੇ ਹੀ, ਵੇਖੋ 'ਚਾਰਿ'

*ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ ਦੂਲਹ ਪ੍ਰਭ ਕੀ ਸਰਨਿ ਪਰਿਓ॥*

- ਮਾਰੂ ਨਾਮ, ੧, ੧ : ੧ (1105)

ਚਾਰੋ-ਚਾਰਾ, ਉਪਾਉ, ਜ਼ੋਰ, ਵੇਖੋ 'ਚਾਰਾ'

*ਭੂਡੜੈ ਨਾਮੁ ਵਿਸਾਰਿਆ ਬੂਡੜੈ ਕਿਆ ਤਿਸੁ ਚਾਰੋ॥*

- ਵਡ ੧, ਅਲਾ ੩, ੩ : ੩ (580)

ਚਿ-(ਫ਼ਾ. چه, ਚਿਹ) ਕੀ

*ਜਬ ਅਜਰਾਈਲੁ ਬਸਤਨੀ ਤਬ ਚਿ ਕਾਰੇ ਬਿਦਾਇ॥*

- ਤਿਲੰ ੫, ੧, ੩ : ੨ (723)

ਚਿਨੀ-(ਫਾ. چنیں، چونیں ਚੁਨੀਨ, ਚੁਈਂ ) ਅਜਿਹਾ, ਇਹੋ ਜਿਹਾ

*ਗਾਹੇ ਨ ਨੇਕੀ ਕਾਰ ਕਰਦਮ ਮਮ ਈਂ ਚਿਨੀ ਅਹਵਾਲ॥*

– ਤਿਲੰ ੧, ੧, ੩: ੨ (721)

ਚੀਜ-(ਫ਼ਾ. چیز ਚੀਜ਼) ਵਸਤ, ਪਦਾਰਥ

*ਦੁਨੀਆ ਚੀਜ ਫਿਲਹਾਲ ਸਗਲੇ ਸਚੁ ਸੁਖੁ ਤੇਰਾ ਨਾਉ॥*

- ਤਿਲੰ ੫, ੪, ੪ : ੧ (724)

ਚੀਜੁ-ਵਸਤ, ਪਦਾਰਥ, ਵੇਖੋ 'ਚੀਜ'

*ਏਕੁ ਚੀਜੁ ਮੁਝੈ ਦੇਹਿ ਅਵਰ ਜਹਰ ਚੀਜ ਨ ਭਾਇਆ॥*

– ਮਲਾ ੧, ਵਾਰ ੨੭ਸ, ੧, ੨ : ੪ (1291)

ਚੀਰੇ –(ਫ਼ਾ. چیره ਚੀਰਹ) ਹੱਦ, ਹਲਕੇ, ਵਸ ਵਿਚ

*ਸਭੁ ਕੋ ਜਮ ਕੇ ਚੀਰੇ ਵਿਚਿ ਹੈ ਜੇਤਾ ਸਭੁ ਆਕਾਰੁ॥*

- ਬਿਲਾ ੪, ਵਾਰ ੫ਸ, ੩, ੨:੨ (851)

ਚੀਰੈ – ਹੱਦਬੰਦੀ, ਵਸ ਵਿਚ ਹੈ,ਵੇਖੋ 'ਚੀਰੇ'

*ਹਰਿ ਜੀ ਸਚਾ ਸਚੁ ਤੂ ਸਭੁ ਕਿਛੁ ਤੇਰੈ ਚੀਰੈ॥* (ਹਦਬੰਦੀ, ਵਸ ਵਿਚ ਹੈ)

- ਸਿਰੀ ੩, ੬੩, ੧:੧ (38)

ਚੁਗਲ-(ਫ਼ਾ. چغل ਚੁਗ਼ਲ)ਪਿੱਠ ਪਿੱਛੇ ਬੁਰਾਈ ਕਰਨ ਵਾਲਾ

*ਹਰਿ ਕੀ ਵਡਿਆਈ ਵਡੀ ਹੈ ਜਾ ਨ ਸੁਣਈ ਕਹਿਆ ਚੁਗਲ ਕਾ॥*

- ਸਿਰੀ ੪, ਵਾਰ ੬ : ੪ (84)

ਚੁਗਲੀ-(ਫ਼ਾ. چغلی ਚੁਗ਼ਲੀ) ਪਿੱਠ ਪਿੱਛੇ ਕੀਤੀ ਬੁਰਾਈ/ਨਿੰਦਾ

*ਪਰਾਈ ਜੋ ਨਿੰਦਾ ਚੁਗਲੀ ਨੋ ਵੇਮੁਖੁ ਕਰਿ ਕੈ ਭੇਜਿਆ*
*ਓਥੈ ਭੀ ਮੁਹੁ ਕਾਲਾ ਦੁਹਾ ਵੇਮੁਖਾ ਦਾ ਕਰਾਇਆ॥*

- ਗਉ ੪, ਵਾਰ ੧੨ਸ, ੪, ੧ : ੩ (306)

ਚੂੰ-(ਫ਼ਾ. چون ਚੂੰ) ਜਿਵੇਂ, ਵਾਂਗ

*ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ॥*

- ਤਿਲੰ ੧, ੧, ੨ : ੨ (721)

## ਛ

ਛਾਇਆ-(ਫ਼ਾ. سایه ਸਾਯਾ) ਪਰਛਾਵਾਂ, ਸਾਇਆ

*ਸਭੁ ਜਗੁ ਦੇਖਿਆ ਮਾਇਆ ਛਾਇਆ॥* (ਭਾਵ 'ਪਰਦਾ')

- ਆਸਾ ੧, ੧੭, ੪ : ੩ (354)

*ਆਪੇ ਮਾਇਆ ਆਪੇ ਛਾਇਆ॥*

- ਮਾਝ ੩, ੨੭, ੫ : ੧ (125)

ਛਾਇਐ-ਪਰਛਾਵਾਂ, ਵੇਖੋ 'ਛਾਇਆ'

*ਤੂੰ ਸਭਨਾ ਕਾ ਖਸਮੁ ਸਭ ਤੇਰੀ ਛਾਇਐ॥*

- ਗੁਜ ੫, ਵਾਰ ੮ : ੮ (520)

ਛਾਵਾਣਿਆ-(ਫ਼ਾ. سایوان ਸਾਯਵਾਨ) ਛੱਤ੍ਰ, ਚੰਦੋਆ

*ਪਰਗਟੁ ਭਇਆ ਸੰਸਾਰਿ ਮਿਹਰ ਛਾਵਾਣਿਆ॥*

- ਮਲਾ ੧, ਵਾਰ ੨੭ : ੬ (1291)

# ਜ

ਜਉਲਾ-(ਅ. جولان ਜੌਲਾਨ) ਗੁਨਾਹਗਾਰ ਦੇ ਪੈਰਾਂ ਵਿਚ ਪਾਈ ਜਾਣ ਵਾਲੀ ਲੋਹੇ ਦੀ ਬੇੜੀ, ਬੰਧਨ

*ਕਹੁ ਨਾਨਕ ਭ੍ਰਮ ਕਟੇ ਕਿਵਾੜਾ ਬਹੁੜਿ ਨ ਹੋਈਐ ਜਉਲਾ ਜੀਉ॥*

- ਮਾਝ ੫, ੨੬, ੪ : ੩ (102)

(ਫ਼ਾ. جولان ਜੌਲਾਨ) ਅੱਖਰੀ ਅਰਥ ਦੌੜਨਾ; ਵੱਖ ਹੋਣਾ, ਵਿੱਛੜਨਾ

*ਕਹੁ ਨਾਨਕ ਭ੍ਰਮ ਕਟੇ ਕਿਵਾੜਾ ਬਹੁੜਿ ਨ ਹੋਈਐ ਜਉਲਾ ਜੀਉ॥*

- ਮਾਝ ੫, ੨੬, ੪ : ੩ (102)

ਜਹਰ-(ਫ਼ਾ. زہر ਜ਼ਹਿਰ) ਵਿਹੁ, ਮਹੁਰਾ, ਵਿਸ਼

*ਏਕੁ ਚੀਜੁ ਮੁਝੈ ਦੇਹਿ ਅਵਰ ਜਹਰ ਚੀਜ ਨ ਭਾਇਆ॥*

- ਮਲਾ ੧, ਵਾਰ ੨੭ਸ, ੧, ੨ : ੪ (1291)

ਜਹਰੁ-ਵਿਹੁ, ਮਹੁਰਾ, ਵਿਸ਼, ਵੇਖੋ 'ਜਹਰ'

*ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ॥*

- ਸਲੋ ੧, ੨੭ : ੧ (1412)

ਜਹਾਜੁ-(ਫ਼ਾ. جہاز ਜਹਾਜ਼) ਬੇੜਾ, ਬੋਹਿਥ, ਸਮੁੰਦਰ ਵਿਚ ਚਲਣ ਵਾਲੀ ਬਹੁਤ ਵੱਡੀ ਬੇੜੀ

*ਨਿਰਭੈ ਹੋਇ ਨ ਹਰਿ ਭਜੇ ਮਨ ਬਉਰਾ ਰੇ ਗਹਿਓ ਨ ਰਾਮ ਜਹਾਜੁ॥*

- ਗਉ ਕਬ, ੫੭, ੧* : ੨ (336)

ਜਹਾਨ-(ਫ਼ਾ. جہان ਜਹਾਨ) ਜਗਤ, ਸੰਸਾਰ, ਦੁਨੀਆ

*ਤਿਨ ਕੀ ਸੋਭਾ ਨਿਰਮਲੀ ਪਰਗਟੁ ਭਈ ਜਹਾਨ॥*

- ਸਿਰੀ ੫, ੮੦, ੪ : ੨ (45)

ਜਹਾਨੁ-ਜਗਤ, ਸੰਸਾਰ, ਵੇਖੋ 'ਜਹਾਨ'

*ਸਚੀ ਕੁਦਰਤਿ ਧਾਰੀਅਨੁ ਸਚਿ ਸਿਰਜਿਓਨੁ ਜਹਾਨੁ॥*

- ਸਿਰੀ ੫, ੮੬, ੪ : ੨ (48)

ਜਹਾਨੈ–ਜਗਤ ਵਿਚ, ਸੰਸਾਰ ਵਿਚ, ਵੇਖੋ 'ਜਹਾਨ'

*ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ॥*

- ਸੋਰ ੪, ਵਾਰ ੧੨ਸ, ੩, ੧ : ੧ (647)

ਜਹੀਰ–(ਅ. ظہیر ਜ਼ਹੀਰ) ਦੁੱਖੀ, ਲਾਚਾਰ, ਕੰਮਜ਼ੋਰ,ਕੰਗਾਲ

*ਇਕਨਾ ਵਡੀ ਆਰਜਾ ਇਕਿ ਮਰਿ ਹੋਹਿ ਜਹੀਰ॥*

- ਮਲਾ ੧, ਵਾਰ ੨੪ਸ, ੧, ੧ : ੪ (1289)

ਜਗਾਤਿ–(ਅ. زکات, • زکواۃ ਜ਼ਕਾਤ) ਕਮਾਏ ਧਨ ਦਾ ਚਾਲੀਵਾਂ ਹਿਸਾ ਜੋ ਹਰ ਮੁਸਲਮਾਨ ਲਈ ਰਬ ਦੇ ਨਾਂ ਤੇ ਧਰਮ ਅਰਥ ਦਿੱਤਾ ਜਾਂਦਾ ਹੈ

*ਜੇਜੀਆ ਡੰਨੁ ਕੋ ਲਏ ਨ ਜਗਾਤਿ॥*

– ਆਸਾ ੫, ਅਸ ੧, ੫: ੧ (430)

ਜੰਗਾ–(ਫ਼ਾ. جنگ ਜੰਗ) ਲੜਾਈ, ਯੁੱਧ

*ਬਿਸਰਿਓ ਧੰਧੁ ਬੰਧੁ ਮਾਇਆ ਕੋ ਰਜਨਿ ਸਬਾਈ ਜੰਗਾ॥*

- ਸਾਰ ੫, ੩੦, ੧* : ੨ (1210)

ਜੰਗਾਲੀ–(ਫ਼ਾ. زنگ ਜ਼ੰਗ) ਜੰਗਾਲੇ , ਜਿਨ੍ਹਾਂ ਨੂੰ ਜੰਗਾਲ ਲਗਾ ਹੋਵੇ

*ਦਰੁ ਸੇਵੇ ਉਮਤਿ ਖੜੀ ਮਸਕਲੈ ਹੋਇ ਜੰਗਾਲੀ॥*

- ਰਾਮ ਬਸ, ਵਾਰ ੩ : ੬ (967)

ਜੰਗੀਲਾ–ਜ਼ੰਗ, ਵੇਖੋ 'ਜੰਗਾਲੀ'

*ਜਿਸੁ ਸਿਮਰਤ ਮਨਿ ਹੋਤ ਅਨੰਦਾ ਉਤਰੈ ਮਨਹੁ ਜੰਗੀਲਾ॥*

- ਗੂਜ ੫, ੧੩, ੨ : ੧ (498)

ਜਜਮਾਲਿਆ–(ਫਾ. جزاموالہ ਜੁਜਾਮੁਵਾਲਾ) ਕੋਹੜੇ, ਖ਼ੂਨ ਵਿਗੜਨ ਦੀ ਬਿਮਾਰੀ ਵਾਲੇ

*ਓਥੈ ਸਚੇ ਹੀ ਸਚਿ ਨਿਬੜੈ ਚੁਣ ਵਖਿ ਕਢੇ ਜਜਮਾਲਿਆ॥*

– ਆਸਾ ੧, ਵਾਰ ੨: ੨ (463)

ਜੰਜਾਰ–(ਫ਼ਾ. زنجیر ਜ਼ੰਜੀਰ) ਸੰਗਲ਼ੀ ਭਾਵ ਬੰਧਨ

*ਕਰਮ ਕਰਤ ਜੀਅ ਕਉ ਜੰਜਾਰ॥*

- ਆਸਾ ੫, ੫੮, ੩ : ੨ (385)

ਜੰਜਾਰਾ–ਬੰਧਨ, ਵੇਖੋ 'ਜੰਜਾਰ'

*ਨਾਮੁ ਲੈਤ ਛੂਟੇ ਜੰਜਾਰਾ॥*

- ਭੈਰ ੫, ੨੫, ੨ : ੪ (1142)

ਜੰਜਾਰੀ–ਬੰਧਨਾਂ, ਵੇਖੋ 'ਜੰਜਾਰ'

*ਅਨਿਕ ਕਾਜ ਅਨਿਕ ਧਾਵਰਤਾ ਉਰਝਿਓ ਆਨ ਜੰਜਾਰੀ॥*

- ਸਾਰ ੫, ੫੯, ੧* : ੨ (1216)

ਜੰਜਾਰੋ–ਬੰਧਨ, ਵੇਖੋ 'ਜੰਜਾਰ'

*ਧੰਧੁ ਬੰਧੁ ਅਰੁ ਸਗਲ ਜੰਜਾਰੋ ਅਵਰ ਕਾਜ ਤੇ ਛੂਟਿ ਪਰੀ॥*

- ਬਿਲਾ ੫, ੯੩, ੧* : ੨ (822)

ਜੰਜੀਰ-(ਫ਼ਾ. زنجیر ਜ਼ੰਜੀਰ) ਸੰਗਲ, ਲੋਹੇ ਦੀਆਂ ਕੜੀਆਂ ਦੀ ਸੰਗਲੀ

*ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ॥*

- ਸੋਰ ੧, ੧, ੪ : ੧ (595)

ਜੰਜੀਰੀ-ਸੰਗਲ, ਵੇਖੋ 'ਜੰਜੀਰ'

*ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ॥*

- ਰਾਮ ੧, ਅਸ ੧, ੪ : ੨ (903)

ਜੰਜੀਰੀਆ-ਸੰਗਲ, ਵੇਖੋ 'ਜੰਜੀਰ'

*ਇਕਨ੍ਹਾ ਗਲੀ ਜੰਜੀਰੀਆ ਇਕਿ ਤੁਰੀ ਚੜਹਿ ਬਿਸੀਆਰ॥*

- ਆਸਾ ੧, ਵਾਰ ੨੩ : ੩ (475)

ਜੰਦਾਰ – (1) ਜਿੰਦ+ਆਰਿ – ਜਿੰਦ ਦਾ ਵੈਰੀ (ਕੋਸ਼),ਅਵੈੜਾ ਭਾਵ ਜਮ (ਸ਼ਬਦਾਰਥ,ਦਰਪਣ)
(ਫਾ. جندال ਜੰਦਾਲ), ਗਵਾਰ, ਜ਼ਾਲਮ (ਸ਼ਬਦਾਰਥ, ਮਹਾਨਕੋਸ਼)

*ਉਠਿ ਚਲਿਆ ਪਛੁਤਾਇਆ ਪਰਿਆ ਵਸਿ ਜੰਦਾਰ॥*

-ਸਿਰੀ ੫, ੭੪, ੧:੩ (43)

ਜੰਬੂਰ –(ਫ਼ਾ. زنبور ਜ਼ੰਬੂਰ) – ਭ੍ਰਿੰਡ, ਡੇਮੂ (ਮਹਾਨਕੋਸ਼) ਸੰਨ੍ਹੀ ਵਰਗਾ ਕਿਸੇ ਚੀਜ਼ ਨੂੰ ਫੜਨ ਵਾਲਾ
ਹਥਿਆਰ (ਨਿਰਣੈ); ਚਿਮਟੇ ਵਰਗਾ ਹਥਿਆਰ ਜਿਸ ਨਾਲ ਵੈਰੀ ਨੂੰ ਤਸੀਹੇ
ਦਿੱਤੇ ਜਾਂਦੇ ਸਨ (ਦਰਪਣ)

*ਵਿਛੋਹੇ ਜੰਬੂਰ ਖਵੇ ਨ ਵੰਵਨਿ ਗਾਖੜੇ॥*

– ਗੂਜ ੫, ਵਾਰ ੧੧ਸ, ੫, ੧:੧ (520)

ਜਨ-(ਫ਼ਾ. زن ਜ਼ਨ) ਇਸਤ੍ਰੀ, ਔਰਤ, ਜ਼ੋਰੂ, ਬੀਬੀ

*ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ॥*

- ਤਿਲੰ ੧, ੧, ੨ : ੧ (721)

ਜਬਾਬੁ-(ਅ਼. جواب ਜਵਾਬ) ਉੱਤਰ

*ਧਰਮਰਾਇ ਜਬ ਪਕਰਸਿ ਬਵਰੇ ਤਬ ਕਿਆ ਜਬਾਬੁ ਕਰੇਇ॥*

- ਸਿਰੀ ੫, ਪਹ ੪, ੨ : ੫ (77)

ਜਮਾਤੀ-(ਅ਼. جماعت ਜਮਾਅ਼ਤ) ਸੰਮੂਹ, ਟੋਲੀ

*ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥*

- ਜਪੁ ੧, ੨੮ : ੩ (6)

ਜਮਾਲ-(ਅ਼. جمال ਜਮਾਲ) ਸੁੰਦਰਤਾ, ਕੋਮਲ ਸੁੰਦਰਤਾ

*ਨੀਚ ਕੀਚ ਨਿਮ੍ਰਿਤ ਘਨੀ ਕਰਨੀ ਕਮਲ ਜਮਾਲ॥*

- ਚਉ ੫, ੯ : ੨ (1364)

ਜਰਦਰੂਬਾਨੀ-(ਫ਼ਾ. زردرو , زردرخ ਜ਼ਰਦਰੁਖ਼, ਜ਼ਰਦਰੂ) ਪੀਲੇ-ਭੂਕ ਮੂੰਹ ਵਾਲਾ, ਡਰਿਆ ਹੋਇਆ,
ਸ਼ਰਮਿੰਦਾ

*ਦਿਲ ਖਲਹਲੁ ਜਾ ਕੈ ਜਰਦਰੂਬਾਨੀ॥*

- ਭੈਰ ਕਬ, ੧੫, ੩ : ੧ (1161)

ਜਰੀਨਾ-(ਫਾ. زرین، زرینہ ਜ਼ਰੀਨ, ਜ਼ਰੀਨਾ) ਸੋਨੇ ਦਾ ਬਣਿਆ ਹੋਇਆ ਭਾਵ ਜ਼ਰ, ਦੌਲਤ

*ਤੁਮਹਿ ਖਜੀਨਾ ਤੁਮਹਿ ਜਰੀਨਾ ਤੁਮ ਹੀ ਮਾਣਿਕ ਲਾਲਾ॥*

– ਸਾਰ ੫, ੫੬, ੨: ੧ (1215)

ਜਰੁ-(ਫਾ. زر ਜ਼ਰ) (1) ਬੁਢਾਪਾ

*ਓੜਕੁ ਆਇਆ ਤਿਨ ਸਾਹਿਆ ਵਣਜਾਰਿਆ ਮਿਤ੍ਰਾ ਜਰੁ ਜਰਵਾਣਾ ਕੰਨਿ॥*

– ਸਿਰੀ ੧, ਪਹ ੨, ੫ : ੧ (76)

(2) ਸੋਨਾ ਭਾਵ ਦੌਲਤ, ਧਨ

*ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵੈ ਭਾਂਈ॥*

– ਆਸਾ ੧, ਅਸ ੧੨, ੧* : ੨ (417)

ਜਰੂਰਤਿ-(ਅ਼. ضرورت ਜ਼ਰੂਰਤ) ਲੋੜ, ਆਵਸ਼ਕਤਾ

*ਜੈਸਾ ਕਰੈ ਕਹਾਵੈ ਤੈਸਾ ਐਸੀ ਬਨੀ ਜਰੂਰਤਿ॥*

– ਸਾਰ ੪, ਵਾਰ ੨੦ਸ, ੨, ੨ : ੧ (1245)

ਜਵਾਹਰ-(ਅ਼. جواہر ਜਵਾਹਰ) ਕੀਮਤੀ ਪੱਥਰ, ਹੀਰਾ, ਰਤਨ, ਨਗੀਨੇ

*ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥*

– ਜਪੁ ੧, ੬ : ੩ (2)

ਜਵਾਲੁ-(ਅ਼. زوال ਜ਼ਵਾਲ) ਪਤਨ, ਅਧੋਗਤੀ, ਢਹਿੰਦੀ ਕਲਾ

*ਖਉਫੁ ਨ ਖਤਾ ਨ ਤਰਸੁ ਜਵਾਲੁ॥*

– ਗਉ ਰਵਿ, ੨, ੧ : ੪ (345)

ਜਵੇਹਰ-(ਅ਼. جواہر ਜਵਾਹਰ) ਰਤਨ

*ਰਤਨ ਜਵੇਹਰ ਮਾਣਿਕਾ ਅੰਮ੍ਰਿਤੁ ਹਰਿ ਕਾ ਨਾਉ॥*

– ਸਿਰੀ ੫, ੮੭, ੪ : ੧ (48)

ਜਵੇਹਰੁ-ਰਤਨ, ਕੀਮਤੀ ਪੱਥਰ, ਵੇਖੋ 'ਜਵੇਹਰ'

*ਹਰਿ ਧਨੁ ਰਤਨੁ ਜਵੇਹਰੁ ਮਾਣਕੁ ਹਰਿ ਧਨੈ ਨਾਲਿ ਅੰਮ੍ਰਿਤ ਵੇਲੈ ਵਤੈ*
*ਹਰਿ ਭਗਤੀ ਹਰਿ ਲਿਵ ਲਾਈ॥*

– ਸਿਰੀ ੪, ੧੦, ੩ : ੧ (734)

ਜਾਇ-(ਫਾ. جاے ਜਾਯ) ਸਥਾਨ, ਜਗ੍ਹਾ

*ਨਾਨਕ ਏਕੀ ਬਾਹਰੀ ਹੋਰ ਦੂਜੀ ਨਾਹੀ ਜਾਇ॥*

– ਆਸਾ ੧, ੨੪: ੪ (475)

ਜਾਹਰਾ – (ਅ਼. ظاہرا ਜ਼ਾਹਿਰਾ) ਪ੍ਰਗਟ/ਪ੍ਰਤੱਖ ਰੂਪ ਵਿਚ

*ਹਰਿ ਦਿਸਹਿ ਹਾਜਰੁ ਜਾਹਰਾ॥*

– ਸਿਰੀ ੫, ਅਸ ੨੯, ੨੦:੨ (74)

ਜਾਹਰਿ -( ਅ. ظاہرا ਜ਼ਾਹਿਰਾ) ਪ੍ਰਗਟ/ਪ੍ਰਤੱਖ ਰੂਪ ਵਿਚ

*ਉਨ੍ਹਿ ਕੈ ਸੰਗਿ ਤੂ ਹੋਈ ਹੈ ਜਾਹਰਿ॥*

- ਆਸਾ ੫, ੮੨, ੨:੨ (390)

ਜਾਹਰੁ – (ਅ. ظاہرا ਜ਼ਾਹਿਰਾ) ਪ੍ਰਗਟ/ਪ੍ਰਤੱਖ ਰੂਪ ਵਿਚ

*ਜੋ ਕਿਛੁ ਠਾਕੁਰ ਕਾ ਸੋ ਸੇਵਕ ਕਾ ਸੇਵਕੁ ਠਾਕੁਰ ਹੀ ਸੰਗਿ ਜਾਹਰੁ ਜੀਉ॥*

- ਮਾਝ ੫, ੨੫, ੩:੩ (102)

ਜਾਣੁ–(ਫਾ. زیان ਜ਼ਿਯਾਨ) ਨੁਕਸਾਨ, ਹਾਨੀ

*ਅਗੈ ਓਹੁ ਅਗੰਮ ਹੈ ਵਾਹੇਦੜੁ ਜਾਣੁ॥*

– ਮਾਝ ੧, ਵਾਰ ੨੨ਸ, ੨, ੨: ੭ (148)

ਜਾਤਿ–(ਅ. ذات ਜ਼ਾਤ ) ਕੁਲ, ਵੰਸ਼, ਸ਼੍ਰੇਣੀ,ਵਰਣ

*ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ॥*

- ਸਿਰੀ ੧, ੭, ੩ : ੩ (16)

ਜਾਤੀ–ਕੁਲ, ਵੰਸ਼, ਵੇਖੋ 'ਜਾਤ'

*ਜਾਤੀ ਦੈ ਕਿਆ ਹਥਿ ਸਚੁ ਪਰਖੀਐ॥*

- ਮਾਝ ੧, ਵਾਰ ੧੦ : ੧ (142)

ਜਾਨੀ–(ਫਾ. جانی ਜਾਨੀ) ਅਜ਼ੀਜ, ਪਿਆਰਾ

*ਜੀਉ ਮਹਿੰਜਾ ਤਉ ਮੋਹਿਆ ਕਦਿ ਪਸੀ ਜਾਨੀ ਤੋਹਿ॥*

– ਮਾਰੂ ੫, ਵਾਰ ੨ਸ, ੫, ੧: ੨ (1094)

ਜਾਮਾ–(ਫਾ. جامہ ਜਾਮਹ) ਪੁਸ਼ਾਕ, ਕਪੜੇ

*ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥*

– ਮਾਝ ੧, ਵਾਰ ੬ਸ, ੧, ੧: ੧ (140)

ਜਿਨਸੀ–(ਅ. جنس, ਜਿਨਸ) ਕਿਸਮ, ਸ਼੍ਰੇਣੀ, ਜਾਤੀ

*ਰੰਗੀ ਜਿਨਸੀ ਜੰਤ ਉਪਾਏ ਨਿਤ ਦੇਵੈ ਚੜੈ ਸਵਾਇਆ॥*

- ਤੁਖਾ ੧, ਛੰਤ ੫, ੨ : ੪ (1112)

ਜਿੰਨਾ–(ਅ. جن, ਜਿਨ, جنات, ਜਿਨਾਤ) ਭੂਤ, ਪ੍ਰੇਤ, ਖ਼ਬੀਸ

*ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ॥*

- ਬਿਹਾ ੪, ਵਾਰ ੨੦ਸ, ੧, ੧ : ੨ (556)

ਜਿੰਨਾਂ–ਭੂਤਾਂ, ਪ੍ਰੇਤਾਂ, ਵੇਖੋ 'ਜਿੰਨਾ'

*ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ॥*

- ਬਿਹਾ ੪, ਵਾਰ ੨੦ਸ, ੧, ੧ : ੧ (556)

ਜਿਨੂਰਾ–(ਅ. جن, ਜਿਨ) ਛੋਟਾ ਭੂਤ, ਭੂਤਨਾ

*ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ॥*

– ਬਿਹਾ ੪, ਵਾਰ ੨੦ਸ, ੧, ੧: ੨ (556)

ਜਿੰਨੁਰੀ--(ਅ. جن, ਜਿਨ) ਭੂਤਨੀ

*ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ॥*

– ਬਿਹਾ ੪, ਵਾਰ ੨੦ਸ, ੧, ੧: ੨ (556)

ਜਿਮੀ-( ਫ਼ਾ. زمین ਜ਼ਮੀਨ) ਧਰਤੀ

*ਹਮ ਜੇਰ ਜਿਮੀ ਦੁਨੀਆ ਪੀਰਾ ਮਸਾਇਕਾ ਰਾਇਆ॥*

– ਮਾਝ ੧, ਵਾਰ ੧੩ਸ, ੧, ੧ : ੧ (143)

ਜੀਨ-(ਫ਼ਾ. زین ਜ਼ੀਨ) ਕਾਠੀ

*ਤਿਨ ਕੇ ਤੁਰੇ ਜੀਨ ਖੁਰਗੀਰ ਸਭਿ ਪਵਿਤੁ ਹਹਿ ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ॥*

– ਸੋਰ ੪, ਵਾਰ ੧੬ : ੨ (648)

ਜੀਨੁ-ਕਾਠੀ, ਵੇਖੋ 'ਜੀਨ'

*ਦੇਹ ਪਾਵਉ ਜੀਨੁ ਬੁਝਿ ਚੰਗਾ ਰਾਮ॥*

– ਵਡ ੪, ਘੋੜੀ ੧, ੨ : ੧ (575)

ਜੀਲ-(ਫ਼ਾ. زیر ਜ਼ੀਰ) ਤਾਰ, ਤੰਦੀ

*ਜੀਲ ਬਿਨਾ ਕੈਸੇ ਬਜੈ ਰਬਾਬ॥*

– ਭੈਰ ੫, ੧੯, ੧ : ੩ (1140)

ਜੁਆਨੀ –(ਫ਼ਾ. جوانی ਜਵਾਨੀ) ਯੁਵਾ ਅਵੱਸਥਾ

*ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੁਆਨੀ ਲਹਰੀ ਦੇਇ॥*

– ਸਿਰੀ ੫, ਪਹ ੪, ੨:੧ (77)

ਜੁਮਲਾ– (ਅ. جملہ ਜੁਮਲਹ) ਜੋੜ

ਗਉੜੀ ਰਾਗ ਵਿਚ ਗੁਰੂ ਅਰਜਨ ਦੇਵ ਜੀ ਦੀਆਂ ਅਸਪਦੀਆਂ ਤੋਂ ਬਾਅਦ ਦਿੱਤਾ ਸਾਰੀਆਂ ਅਸਟਪਦੀਆਂ ਦਾ ਜੋੜ। – ਪੰਨਾ 241.

ਜੁਲਮ-(ਅ. ظلم ਜ਼ੁਲਮ) ਅਤਿਆਚਾਰ, ਜ਼ਬਰ

*ਜੋਰ ਜੁਲਮ ਫੂਲਹਿ ਘਨੋ ਕਾਚੀ ਦੇਹ ਬਿਕਾਰ॥*

– ਗਉ ੫, ਬਾਅ ੨੪ਸ : ੧ (255)

ਜੁਲਮੁ-ਅਤਿਆਚਾਰ, ਜ਼ਬਰ, ਵੇਖੋ 'ਜੁਲਮ'

*ਇਸੁ ਬੰਦੇ ਸਿਰਿ ਜੁਲਮੁ ਹੋਤ ਹੈ ਜਮੁ ਨਹੀ ਹਟੈ ਗੁਸਾਈ॥*

– ਆਸਾ ਕਬ, ੯, ੪ : ੨ (478)

ਜੁਲਾਹਾ – (ਫ਼ਾ. جولاہ ، جولاہہ ਜੁਲਾਹਾ) ਖੱਡੀ ਉੱਪਰ ਕਪੜਾ ਬੁਨਣ ਵਾਲਾ

*ਜਾਤਿ ਜੁਲਾਹਾ ਮਤਿ ਕਾ ਧੀਰੁ॥*

– ਗਉ ਕਬ, ੨੬, ੩:੧ (328)

ਜੇਜੀਆ-(ਅ. جزیہ, ਜਿਜ਼ੀਯਾ, جزیت ਜ਼ਜੀਅਤ) ਮੁਸਲਮਾਨੀ ਰਾਜ ਵਿਚ ਗ਼ੈਰ ਮੁਸਲਮਾਨਾਂ ਉੱਪਰ ਲਾਇਆ ਜਾਣ ਵਾਲਾ ਟੈਕਸ

*ਜੇਜੀਆ ਡੰਨੁ ਕੋ ਲਏ ਨ ਜਗਾਤਿ॥*

- ਆਸਾ ੫, ਅਸ ੧, ੫ : ੧ (430)

ਜੇਰ-(ਫ਼ਾ. زیر ਜ਼ੇਰ) ਹੇਠਾਂ, ਥੱਲੇ

*ਹਮ ਜੇਰ ਜਿਮੀ ਦੁਨੀਆ ਪੀਰਾ ਮਸਾਇਕਾ ਰਾਇਆ॥*

- ਮਾਝ ੧, ਵਾਰ ੧੩ਸ, ੧, ੧ : ੧ (143)

ਜੋਇ-(ਫ਼ਾ. جویاں ਜੋਇਆਂ, جوئیدن ਜੋਏਦਨ) ਢੂੰਢਣਾ, ਲੱਭਣਾ

*ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ॥*

- ਸਲੋ ਕਬ, ੧੮੪ : ੨ (1374)

ਜੋਈਐ- ਭਾਲਣਾ, ਢੂੰਡਣਾ, ਵੇਖੋ 'ਜੋਇ'

*ਗੁਰ ਸਬਦੀ ਦਰੁ ਜੋਈਐ ਮੁਕਤੇ ਭੰਡਾਰਾ॥*

- ਮਾਰੂ ੧, ਅਸ ੧, ੮:੨ (1009)

ਜੋਦਰੀਆ-(ਅ. جہد ਜੁਹਦ) ਕਰੜੀ ਘਾਲਨਾ, ਕੋਸ਼ਿਸ਼,

*ਮੋਹਨ ਘਰਿ ਆਵਹੁ ਕਰਉ ਜੋਦਰੀਆ॥ (ਭਾਵ ਜੋਦੜੀ, ਬੇਨਤੀ)*

- ਸਾਰ ੫, ੨੪, ੧* : ੧ (1209)

ਜੋਰ-(ਫ਼ਾ. زور ਜ਼ੋਰ) ਬਲ, ਸ਼ਕਤੀ, ਤਾਕਤ

*ਭਇਓ ਕ੍ਰਿਪਾਲ ਦੀਨ ਦੁਖ ਭੰਜਨੁ ਪਰਾ ਪੂਰਬਲਾ ਜੋਰ॥*

- ਸਾਰ ੫, ੧੨੪, ੨ : ੧ (1228)

ਜੋਰਿ-ਬਲ ਨਾਲ, ਸ਼ਕਤੀ ਸਦਕਾ, ਵੇਖੋ 'ਜੋਰ'

*ਕਰਤਾ ਸਭੁ ਕੋ ਤੇਰੈ ਜੋਰਿ॥*

- ਸਿਰੀ ੧, ੧੦, ੧* : ੧ (17)

ਜੋਰੀ-(ਫ਼ਾ. زوری ਜ਼ੋਰੀ) ਬਲ ਨਾਲ, ਧੱਕੇ ਨਾਲ, ਜੋਰੀਂ

*ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥*

- ਤਿਲੰ ੧, ੫, ੧ : ੨ (722)

ਜੋਰੁ-ਤਾਕਤ, ਸ਼ਕਤੀ, ਵੇਖੋ 'ਜੋਰ'

*ਜਿਸੁ ਹਥਿ ਜੋਰੁ ਕਰਿ ਵੇਖੈ ਸੋਇ॥*

- ਜਪੁ ੧, ੩੩ : ੭ (7)

*ਜੀਉ ਪਿੰਡੁ ਸਭੁ ਰਾਸਿ ਤੁਮਾਰੀ ਤੇਰਾ ਜੋਰੁ ਗੋਪਾਲਾ ਜੀਉ॥*

- ਮਾਝ ੫, ੪੦, ੧ : ੩ (106)

# ਤ

ਤਉ-(ਫ਼ਾ. تو ਤੋ) ਤੈਨੂੰ

*ਤਉ ਭਾਣਾ ਤਾਂ ਤ੍ਰਿਪਤਿ ਅਘਾਇ ਰਾਮ॥*

- ਵਡ ੫, ਛੰਤ ੧, ੩ : ੧ (577)

ਤਉਕੁ-(ਅ. طوق ਤੌਕ਼) ਲੋਹੇ ਦਾ ਪਟਾ ਜੋ ਕੈਦੀਆਂ ਦੇ ਗਲੇ ਵਿਚ ਪਾਇਆ ਜਾਂਦਾ ਹੈ

*ਤੇਰੇ ਗਲਹਿ ਤਉਕੁ ਪਗ ਬੇਰੀ॥*

- ਗਉ ਕਬ, ੫, ੨ : ੧ (655)

ਤਈ-(ਅ. تعیّن ਤਅ਼ਈਨ) ਮੁਕੱਰਰ ਹੋਣਾ, ਨੀਯਤ ਹੋਣਾ

*ਅਜਰਾਈਲੁ ਫਰੇਸਤਾ ਹੋਸੀ ਆਇ ਤਈ॥*

- ਰਾਮ ੩, ਵਾਰ ੧੩ਸ, ੧, ੨ : ੪ (953)

ਤਸਬੀ-(ਅ. تسبیح ਤਸਬੀਹ) ਮੁਸਲਮਾਨਾ ਦੀ 101 ਮਣਕਿਆਂ ਦੀ ਮਾਲਾ,ਸਿਮਰਨਾ

*ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥*

- ਮਾਝ ੧, ਵਾਰ ੭ਸ, ੧, ੧ : ੪ (140)

ਤਸਵੀਸ-(ਅ. تشویش ਤਸਵੀਸ਼ ) ਪਰੇਸ਼ਾਨੀ, ਘਬਰਾਹਟ, ਚਿੰਤਾ

*ਨਾ ਤਸਵੀਸ ਖਿਰਾਜੁ ਨ ਮਾਲੁ॥*

- ਗਉ ਰਵਿ, ੨, ੧ : ੩ (345)

ਤਹਕੀਕ-(ਅ. تحقیق ਤਹ਼ਕ਼ੀਕ਼) ਨਿਸਚੇ ਕਰਕੇ, ਪੱਕਾ ਕਰਕੇ

*ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ॥*

- ਤਿਲੰ ੧, ੧, ੧* : ੧ (721)

ਤਕਬੀਰ-(ਅ. تکبیر ਤਕਬੀਰ) ਵਡਿਆਈ ਕਰਨਾ, ਸਿਫ਼ਤ-ਸਾਲਾਹ ਕਰਨਾ

*ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ॥*

- ਤਿਲੰ ੧, ੧, ੨ : ੨ (721)

ਤਕੀਆ-(ਅ. تکیہ *ਤਕੀਯਹ*) ਸਿਰ੍ਹਾਣਾ, ਓਟ, ਆਸਰਾ, ਸਹਾਰਾ, ਟੇਕ

*ਤੂੰ ਮੇਰੀ ਓਟ ਤੂੰ ਹੈ ਮੇਰਾ ਤਕੀਆ॥*

- ਗਉ ੫, ੯੭, ੩ : ੪ (181)

ਤਕੀਐ-ਆਸਰੇ, ਸਹਾਰੇ, ਵੇਖੋ 'ਤਕੀਆ'

*ਗੁਰ ਕੈ ਤਕੀਐ ਨਾਮਿ ਅਧਾਰੇ॥*

- ਮਾਝ ੩, ਅਸ ੧੫, ੩ : ੨ (118)

ਤਖਤ-( ਅ. تخت ਤਖ਼ਤ) ਰਾਜ-ਸਿੰਘਾਸਣ

*ਤਖਤ ਨਿਵਾਸੀ ਪੰਚ ਸਮਾਇ॥*

- ਆਸਾ ੧, ਅਸ ੧, ੬ : ੨ (411)

ਤਖਤਿ-ਤਖਤ ਤੇ, ਰਾਜ-ਸਿੰਘਾਸਣ ਤੇ, ਵੇਖੋ 'ਤਖਤ'

*ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ॥*

- ਸਿਰੀ ੧, ੧, ੪ : ੧ (14)

ਤਖਤੁ-ਰਾਜ-ਸਿੰਘਾਸਣ, ਵੇਖੋ 'ਤਖਤ'

*ਝੁਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ॥*

- ਰਾਮ ਬਸ, ਵਾਰ ੨ : ੩ (966)

*ਅੰਦਰਿ ਰਾਜਾ ਤਖਤੁ ਹੈ ਆਪੇ ਕਰੇ ਨਿਆਉ॥* (ਅੰਤਹਕਰਣ ਰੂਪੀ ਤਖਤ)

- ਮਾਰੂ ੩, ਵਾਰ ੧੮ : ੧ (1092)

ਤਖਤੈ-ਤਖਤ ਦੇ, ਸਿੰਘਾਸਣ ਦੇ, ਵੇਖੋ 'ਤਖਤ'

*ਤਖਤਿ ਬਹੈ ਤਖਤੈ ਕੀ ਲਾਇਕ॥*

- ਮਾਰੂ ੧, ਸੋਲਾ ੧੮, ੧੪ : ੧ (1039)

ਤਨ-(ਫ਼ਾ. تن ਤਨ) ਸਰੀਰ, ਦੇਹ

*ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ॥*

- ਸਲੋ ਫਰ, ੫੧ : ੨ (1380)

ਤੰਨ-ਸਰੀਰ, ਵੇਖੋ 'ਤਨ'

*ਨਾਨਕ ਸੇਈ ਤੰਨ ਫੁਟੰਨਿ ਜਿਨਾ ਸਾਂਈ ਵਿਸਰੈ॥*

- ਗਉ ੫, ਵਾਰ ੨੦ਸ, ੫, ੧ : ੨ (323)

ਤਨਹਿ-ਤਨ ਤੋਂ, ਸਰੀਰ ਤੋਂ, ਵੇਖੋ 'ਤਨ'

*ਅਗਿਆਨੁ ਤ੍ਰਿਸਨਾ ਇਸੁ ਤਨਹਿ ਜਲਾਏ॥*

- ਮਾਰੂ ੩, ਸੋਲਾ ੨੩, ੧੫ : ੧ (1067)

ਤਨਕ-(ਫ਼ਾ. تنک ਤੁਨਕ) ਥੋੜਾ, ਜ਼ਰਾ-ਜਿਨਾ, ਮਾਮੂਲੀ

*ਰਾਮ ਬਡੇ ਮੈ ਤਨਕ ਲਹੁਰੀਆ॥*

- ਆਸਾ ਕਬ, ੩੦, ੧* : ੨ (483)

ਤਨਾ-ਸਰੀਰ, ਤਨ, ਵੇਖੋ 'ਤਨ'

*ਸਗਲ ਸਮਗ੍ਰੀ ਜਾ ਕਾ ਤਨਾ॥*

- ਗਉ ੫, ਸੁਖ ੨੩, ੬ : ੩ (294)

ਤਨਿ-ਸਰੀਰ ਦੁਆਰਾ, ਵੇਖੋ 'ਤਨ'

*ਆਠ ਪਹਰ ਸਿਮਰਹੁ ਪ੍ਰਭੁ ਅਪਨਾ ਮਨਿ ਤਨਿ ਸਦਾ ਧਿਆਇਐ॥*

- ਗੂਜ ੫, ੨੨, ੧* : ੨ (500)

ਤੰਨਿ-ਸਰੀਰ ਤੇ, ਵੇਖੋ 'ਤਨ'

*ਤੰਨਿ ਜੜਾਈ ਆਪਣੈ ਲਹਾਂ ਸੁ ਸਜਣੁ ਟੋਲਿ॥*

- ਸਲੋ ੫, ੨੧ : ੨ (1426)

ਤਨੁ-ਸਰੀਰ, ਵੇਖੋ 'ਤਨ'

*ਗਾਵੈ ਕੋ ਸਾਜਿ ਕਰੇ ਤਨੁ ਖੇਹ॥*

- ਜਪੁ ੧, ੩ : ੫ (2)

ਤੰਨੁ-ਸਰੀਰ, ਵੇਖੋ 'ਤਨ'

*ਮਨੁ ਤੰਨੁ ਨਿਰਮਲੁ ਦੇਖਿ ਦਰਸਨੁ ਨਾਮੁ ਪ੍ਰਭ ਕਾ ਮੁਖਿ ਭਣਾ॥*

- ਸੂਹੀ ੫, ਛੰਤ ੩, ੨ : ੪ (778)

ਤਨੂਰ-(ਅ. تنور ਤਨੂਰ) ਤੰਦੂਰ ਜਿਸ ਵਿਚ ਰੋਟੀ ਪਕਾਉਂਦੇ ਹਨ, ਭੱਠੀ

*ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨ੍ਹਿ॥*

- ਸਲੋ ਫਰ, ੧੧੯ : ੧ (1384)

ਤਨੋ-ਸਰੀਰ, ਵੇਖੋ 'ਤਨ'

*ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ॥*

- ਸਿਰੀ ੧, ਅਸ ੧੫, ੫ : ੨ (63)

ਤਪਾਇ-(ਫ਼ਾ. تپیدن ਤਪੀਦਨ) ਗਰਮ ਕਰਨਾ, ਗਰਮ ਕਰੇ

*ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ॥*

- ਸਲੋ ਫਰ, ੧੨੦ : ੧ (1384)

ਤਪਾਵਸੋ-(ਅ. تفحص ਤਫ਼ਹ੍ਹੁਸ) ਖੋਜ, ਨਿਰਣਾ, ਨਿਆਉਂ, ਇਨਸਾਫ਼

*ਕਰਤੈ ਕੀਓ ਤਪਾਵਸੋ ਦੁਸਟ ਮੁਏ ਹੋਇ ਮੂਏ॥*

- ਮਾਝ ੫, ਅਸ ੫, ੭:੧ (133)

ਤਪਿਆ-ਗਰਮ ਹੋਇਆ, ਵੇਖੋ 'ਤਪਾਇ'

*ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ॥*

- ਸਲੋ ਫਰ, ੯੮ : ੨ (1383)

ਤਪੈ-ਗਰਮ ਹੋਵੇ, ਬਲੇ, ਸੜੇ, ਵੇਖੋ 'ਤਪਨਾ'

*ਰਸੁ ਕਸੁ ਟਟਰਿ ਪਾਈਐ ਤਪੈ ਤੈ ਵਿਲਲਾਇ॥*

- ਮਾਝ ੧,ਵਾਰ ੧੧ਸ,੧, ੨:੩(143)

ਤਬਲਬਾਜ-(ਫ਼ਾ. طبل باز ਤ਼ਬਲਬਾਜ਼) ਨਗਾਰਚੀ, ਧੌਂਸਾ ਵਜਾਉਣ ਵਾਲਾ

*ਤਬਲਬਾਜ ਬੀਚਾਰ ਸਬਦਿ ਸੁਣਾਇਆ॥*

- ਮਾਝ ੧, ਵਾਰ ੧੦ : ੬ (142)

ਤੰਬੂ-(ਫ਼ਾ. تنبو ਤੰਬੂ) ਖੇਮਾ, ਕਪੜੇ, ਟਾਟ, ਕੈਨਵਸ ਦਾ ਬਣਿਆ ਖੇਮਾ ਜੋ ਚੋਬਾਂ ਤੇ ਖੜਾ ਕੀਤਾ ਜਾ ਸਕਦਾ ਹੈ, ਤੰਬੋਟਾ

*ਤੰਬੂ ਪਲੰਘ ਨਿਵਾਰ ਸਰਾਇਚੇ ਲਾਲਤੀ॥*

- ਮਾਝ ੧, ਵਾਰ ੮ : ੭ (141)

ਤਬੇਲਾ-(ਅ. طویله ਤਉਯੀਲਹ) ਅਸਤਬਲ

*ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ॥*

- ਆਸਾ ੧, ਅਸ ੨, ੧: ੧ (417)

ਤੰਬੋਲ-(ਅ. تنبول ਤੰਬੋਲ) ਪਾਨ ਦਾ ਬੀੜਾ

*ਸੁਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ॥*

- ਮਾਝ ੫, ਬਾਰਾ ੧ : ੭ (133)

ਤੰਬੋਲਾ-ਪਾਨ ਦਾ ਬੀੜਾ, ਵੇਖੋ 'ਤੰਬੋਲ'

*ਦੂਜਾ ਭਾਉ ਵਿਸਾਰੀਐ ਏਹੁ ਤੰਬੋਲਾ ਖਾਇ ਰੀ॥*

- ਆਸਾ ੫, ੧੧੮, ੨ : ੨ (400)

ਤੰਬੋਲੁ-ਪਾਨ ਦਾ ਬੀੜਾ, ਵੇਖੋ 'ਤੰਬੋਲ'

*ਅੰਮ੍ਰਿਤ ਨਾਮੁ ਤੰਬੋਲੁ ਮੁਖਿ ਖਾਇਆ॥*

- ਸੂਹੀ ੫, ੪, ੨ : ੨ (737)

ਤਮਾਇ-(ਅ. طمع ਤ਼ਮਅ਼) ਲਾਲਚ, ਤਮਾ

*ਵਡਾ ਦਾਤਾ ਤਿਲੁ ਨ ਤਮਾਇ॥*

- ਜਪੁ ੧, ੨੫ : ੨ (5)

ਤਮਾਈ-ਲਾਲਚ, ਵੇਖੋ 'ਤਮਾਇ'

*ਨਾਨਕ ਵੇਪਰਵਾਹੁ ਹੈ ਤਿਸੁ ਤਿਲੁ ਨ ਤਮਾਈ॥*

- ਸੂਹੀ ੩, ਵਾਰ ੨੦ : ੫ (792)

ਤਮਾਏ-ਲਾਲਚ, ਤਮਾ, ਵੇਖੋ 'ਤਮਾਇ'

*ਜਨ ਨਾਨਕ ਵਡਿਆਈ ਆਖੈ ਹਰਿ ਕਰਤੇ ਕੀ ਜਿਸ ਨੋ ਤਿਲੁ ਨ ਤਮਾਏ॥*

- ਬਿਹਾ ੪, ਵਾਰ ੧੫ : ੫ (554)

ਤਮਾਸਾ-(ਅ. تماشہ ਤਮਾਸ਼ਾ) ਖੇਡ, ਦਿਲ ਨੂੰ ਖ਼ੁਸ਼ ਕਰਨ ਵਾਲਾ ਦ੍ਰਿਸ਼

*ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ॥*

- ਗੂਜ ੫, ੪, ੩ : ੨ (496)

ਤਮਾਸਿਆ-ਖੇਡ, ਮਨ ਪ੍ਰਚਾਵਾ, ਵੇਖੋ 'ਤਮਾਸਾ'

*ਕਉਤਕ ਕੋਡ ਤਮਾਸਿਆ ਚਿਤਿ ਨ ਆਵਸੁ ਨਾਉ॥*

- ਜੈਤ ੫, ਵਾਰ ੯ਸ, ੫, ੨ : ੧ (707)

ਤਮਾਸੇ-ਖੇਡਾਂ, ਮਨਪ੍ਰਚਾਵੇ, ਵੇਖੋ 'ਤਮਾਸਾ'

*ਰੰਗ ਤਮਾਸੇ ਬਹੁ ਬਿਧੀ ਚਾਇ ਲਗਿ ਰਹਿਆ॥*

- ਸਿਰੀ ੫, ਅਸ ੨੬, ੬ : ੩ (70)

ਤਮਾਸੈ-ਖੇਡਾਂ, ਮਨੋਰੰਜਨ, ਵੇਖੋ 'ਤਮਾਸਾ'

*ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ॥*

- ਆਸਾ ੧, ਅਸ ੧੧, ੫ : ੨ (417)

ਤਰਸੁ-(ਫਾ. ترس ਤਰਸ) ਡਰ ਖ਼ੌਫ਼

*ਖਉਫੁ ਨ ਖਤਾ ਨ ਤਰਸੁ ਜਵਾਲੁ॥*

- ਗਉ ਰਵਿ, ੨, ੧: ੪ (345)

ਤਰਕ- (ਅ. ترک ਤਰਕ) ਤਿਆਗ, ਵੈਰਾਗ

*ਉਪਜੀ ਤਰਕ ਦਿਗੰਬਰੁ ਹੋਆ ਮਨੁ ਦਹ ਦਿਸ ਚਲਿ ਚਲਿ ਗਵਨੁ ਕਰਈਆ॥*

– ਬਿਲਾ ੪, ਅਸ ੭, ੪: ੧ (835)

ਤਰਕਸ-(ਫ਼ਾ. ترکش ਤਰਕਸ਼), ਭੱਥਾ, ਤੀਰ ਰਖਣ ਵਾਲਾ ਥੈਲਾ

*ਤਰਕਸ ਤੀਰ ਕਮਾਣ ਸਾਂਗ ਤੇਗ ਬੰਦ ਗੁਣਧਾਤੁ॥*

- ਸਿਰੀ ੧, ੭, ੩ : ੨ (16)

ਤਰਕਸਬੰਦ-(ਫ਼ਾ. ترکشبند ਤਰਕਸ਼ਬੰਦ) ਤੀਰਾਂ ਨੂੰ ਰਖਣ ਵਾਲਾ, ਭਾਵ ਜੋਧਾ

*ਲਸਕਰ ਤਰਕਸਬੰਦ ਬੰਦ ਜੀਉ ਜੀਉ ਸਗਲੀ ਕੀਤ॥*

- ਸਿਰੀ ੫, ਅਸ ੨੬, ੭ : ੩ (70)

ਤਰਫ-(ਫ਼ਾ. طرف ਤ਼ਰਫ਼) ਪਾਸਾ, ਦਿਸ਼ਾ

*ਮਨਮੁਖ ਦੂਜੀ ਤਰਫ ਹੈ ਵੇਖਹੁ ਨਦਰਿ ਨਿਹਾਲਿ॥*

- ਮਲਾ ੧, ਵਾਰ ੧ਸ, ੩, ੧ : ੫ (1279)

ਤਰਫਾ-(ਫ਼ਾ. طرف ਤਰਫ਼) ਟਾਕਰੇ ਤੇ, ਧੜੇ

*ਦੋਵੈ ਤਰਫਾ ਉਪਾਈਓਨੁ ਵਿਚਿ ਸਕਤਿ ਸਿਵ ਵਾਸਾ॥*

- ਮਾਰੂ ੩, ਵਾਰ ੧੦ : ੧ (1090)

ਤਰਾਜੀ-(ਫਾ. ترازو ਤਰਾਜੂਟ) ਤੱਕੜੀ

*ਆਪੇ ਕੰਡਾ ਆਪਿ ਤਰਾਜੀ ਪ੍ਰਭਿ ਆਪੇ ਤੋਲਿ ਤੋਲਾਇਆ॥*

- ਸੋਰ ੪, ੪, ੧ : ੧ (605)

ਤਰੀਕਤਿ-(ਅ. طریقت ਤ਼ਰੀਕ਼ਤ) ਸੂਫੀਆਂ ਦੇ ਰੂਹਾਨੀਅਤ ਦੇ ਮਾਰਗ ਦੀ ਇੱਕ ਅਵੱਸਥਾ

*ਤਰੀਕਤਿ ਤਰਕ ਖੋਜਿ ਟੋਲਾਵਹੁ॥*

- ਮਾਰੂ ੫, ਸੋਲਾ ੧੨, ੩ : ੨ (1083)

ਤਲਕੀ-(ਫ਼ਾ. تلخی ਤਲਖ਼ੀ , تعلق ਤ਼ਅ਼ਲਕ਼) ਅਧੀਨਤਾ, ਤਾਬਿਆਦਾਰੀ, ਮੁਥਾਜੀ, ਨਿਰਭਰਤਾ

*ਤਿਸ ਕਉ ਤਲਕੀ ਕਿਸੈ ਦੀ ਨਾਹੀ ਹਰਿ ਦੀਬਾਨਿ ਸਭਿ ਆਣਿ ਪੈਰੀ ਪਾਇਆ॥*

-ਵਡ ੪, ਵਾਰ ੧੪:੨ (591)

ਤਲਫ-( ਅ. تلف ਤਲਫ਼ ) ਤਬਾਹ, ਬਰਬਾਦ, ਨਸ਼ਟ

*ਪਾਨੀਆ ਬਿਨੁ ਮੀਨੁ ਤਲਫੈ॥*

– ਗੋਂਡ ਨਾਮ, ੪, ੧*: ੧ (874)

ਤਲਬ-(ਅ. طلب ਤ਼ਲਬ) (1) ਬੁਲਾਵਾ, ਸੱਦਾ

*ਆਈ ਤਲਬ ਗੋਪਾਲ ਰਾਇ ਕੀ ਮਾਇਆ ਮੰਦਰ ਛੋਡਿ ਚਲਿਓ॥*

- ਆਸਾ ਕਬ, ੧੫, ੫ : ੨ (479)

(2) ਇੱਛਾ, ਖਾਹਿਸ਼

*ਜੀਵਨ ਤਲਬ ਨਿਵਾਰਿ ਸੁਆਮੀ॥*

- ਰਾਮ ੧, ੨, ੧* : ੧ (876)

ਤਲਬਾ - ਬੁਲਾਵੇ, ਸੱਦੇ, ਵੇਖੋ 'ਤਲਬ'

*ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ॥*

- ਰਾਮ ੩, ਵਾਰ ੧੩ਸ, ੧, ੨ : ੩ (953)

ਤਲਬੀਐ-ਸਦੇਗਾ, ਵੇਖੋ 'ਤਲਬ'

*ਬਾਕੀ ਵਾਲਾ ਤਲਬੀਐ ਸਿਰਿ ਮਾਰੇ ਜੰਦਾਰੁ ਜੀਉ॥*

- ਸੂਹੀ ੧, ਅਸ ੨, ੫ : ੧ (751)

ਤਾਖਤੀ-(ਫ਼ਾ. تاختن ਤਾਖ਼ਤਨ) ਦੌੜ-ਭੱਜ

*ਇਕਨੀ ਬਧੇ ਭਾਰ ਇਕਨਾ ਤਾਖਤੀ॥*

- ਮਾਝ ੧, ਵਾਰ ੧੦ : ੮ (142)

ਤਾਜ-(ਅ. تاج ਤਾਜ) ਮੁਕਟ, ਬਾਦਸ਼ਾਹਿਤ ਦਾ ਪ੍ਰਤੀਕ ਸਿਰ ਦਾ ਭੂਸ਼ਨ

*ਤਾਜ ਕੁਲਹ ਸਿਰਿ ਛਤ੍ਰੁ ਬਨਾਵਉ॥*

- ਗਉ ੧, ਅਸ ੧੦, ੬ : ੨ (225)

ਤਾਜਨਿ-(ਅ. تازی ਤਾਜ਼ੀ) ਅਰਬੀ ਨਸਲ ਦੀ ਚੰਗੀ ਘੋੜੀ, ਘੋੜੀ

*ਇਕ ਤਾਜਨਿ ਤੁਰੀ ਚੰਗੇਰੀ॥*

- ਧਨਾ ਧੰਨਾ, ੧, ੨ : ੨ (695)

ਤਾਜੀ-ਅਰਬੀ ਨਸਲ ਦਾ ਘੋੜਾ, ਵੇਖੋ 'ਤਾਜਨ'

*ਤਾਜੀ ਰਥ ਤੁਖਾਰ ਹਾਥੀ ਪਾਖਰੇ॥*

- ਮਾਝ ੧, ਵਾਰ ੮ : ੫ (141)

ਤਾਮ-(ਅ. طعام ਤੁਆਮ) ਭੋਜਨ, ਰੋਟੀ

*ਤਾਮਿ ਪਰੀਤਿ ਵਸੈ ਘਰਿ ਆਇ॥*

- ਆਸਾ ੧, ੪, ੨ : ੨ (349)

ਤਾਰ-(ਫ਼ਾ. تار ਤਾਰ) ਤੰਤੀ, ਡੋਰੀ

*ਕਬੀਰ ਜੋ ਹਮ ਜੰਤੁ ਬਜਾਵਤੇ ਟੂਟਿ ਗਈ ਸਭ ਤਾਰ॥*

- ਸਲੋ ਕਬ, ੧੦੩ : ੧ (1369)

ਤਾਰਾ-(ਫ਼ਾ. تارا ਤਾਰਾ) ਸਤਾਰਾ

*ਝਿਲਮਿਲਿ ਝਿਲਕੈ ਚੰਦੁ ਨ ਤਾਰਾ॥*

- ਮਾਰੂ ੧, ਸੋਲਾ ੧੩, ੮ : ੧ (1033)

ਤਾਰਾਜੀ-ਤੱਕੜੀ, ਵੇਖੋ 'ਤਰਾਜੀ'

*ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ॥*

- ਮਾਝ ੧, ਵਾਰ ੧੯ਸ, ੧, ੧ : ੩ (147)

ਤਾਰਾਜੂ-(ਫ਼ਾ. ترازو ਤਰਾਜ਼ੂ) ਤੱਕੜੀ, ਵੇਖੋ 'ਤਰਾਜੀ'

*ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ॥*

- ਆਸਾ ੧, ਵਾਰ ੧੪ਸ, ੧, ੧ : ੬ (470)

ਤਾਰਿ-(ਫ਼ਾ. تار ਤਾਰ) ਤਾੜ ਦਾ ਦੱਰਖਤ

*ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ॥*

- ਮਲਾ ਰਵਿ, ੧, ੨ : ੧ (1293)

ਤਾਰੇ-ਸਤਾਰੇ, ਵੇਖੋ 'ਤਾਰਾ'

*ਓਇ ਜੁ ਦੀਸਹਿ ਅੰਬਰਿ ਤਾਰੇ॥*

- ਗਉ ਕਬ, ੨੯, ੧ : ੧ (329)

ਤਾਲ-(1) (ਫ਼ਾ. تال ਤਾਲ) ਸੰਗੀਤ ਦਾ ਇੱਕ ਸਾਜ਼, ਪਿੱਤਲ ਦੀਆਂ ਛੋਟੀਆਂ-ਛੋਟੀਆਂ ਕਟੋਰੀਆਂ ਜਿਨ੍ਹਾਂ ਨੂੰ ਗਾਉਣ ਨਚਣ ਵਾਲੇ ਬਲੇ ਦੇ ਨਾਲ ਵਜਾਉਂਦੇ ਹਨ

*ਤਾਲ ਮਦੀਰੇ ਘਟ ਕੇ ਘਾਟ॥*

- ਆਸਾ ੧, ੪, ੧ : ੧ (349)

(1) (ਫਾ. تالاب ਤਾਲਾਬ) ਤਲਾ, ਸਰੋਵਰ

*ਸਭ ਦਿਸੈ ਹਰੀਆਵਲੀ ਸਰ ਭਰੇ ਸੁਭਰ ਤਾਲ॥*

- ਮਲਾ ੧, ਵਾਰ ੧ਸ, ੩, ੧ : ੨ (1279)

ਤਾਲਕਾ-(ਅ. تعلق ਤਅੱਲਕ਼) ਸਬੰਧ, ਵਾਸਤਾ

*ਅਨਤ ਬਿਨੋਦ ਕਰੇ ਹਰਿ ਸਿਮਰਨੁ ਤਿਸੁ ਮਾਇਆ ਸੰਗਿ ਨ ਤਾਲਕਾ॥*

- ਮਾਰੂ ੫, ਸੋਲਾ ੧੩, ੧੦ : ੩ (1085)

ਤਾਲਾ-ਸੰਗੀਤ ਦਾ ਇੱਕ ਸਾਜ਼, ਵੇਖੋ 'ਤਾਲ'

*ਘੂਘਰ ਬਾਧਿ ਬਜਾਵਹਿ ਤਾਲਾ॥*

- ਪ੍ਰਭਾ ੫, ਅਸ ੨, ੩ : ੧ (1348)

ਤਾਲਿ-ਤਾਲਾਬ, ਸਰੋਵਰ, ਵੇਖੋ 'ਤਾਲ' (2)

*ਪਉਦੀ ਜਾਇ ਪਰਾਲਿ ਪਿਛੈ ਹਥੁ ਨ ਅੰਬੜੈ ਤਿਤੁ ਨਿਵੰਧੈ ਤਾਲਿ॥*

- ਸੂਹੀ ੩, ਵਾਰ ੧੧ਸ, ੧, ੧ : ੨ (789)

ਤਾਲੁ-ਸਰੋਵਰ, ਤਾਲਾਬ, ਵੇਖੋ 'ਤਾਲ'

*ਕਰਤੈ ਪੁਰਖਿ ਤਾਲੁ ਦਿਵਾਇਆ॥*

- ਸੋਰ ੫, ੬੪, ੨ : ੧ (625)

ਤਿਸਨ-(ਫ਼ਾ. تشنہ, ਤਿਸ਼ਨਹ) ਪਿਆਸ

*ਤਿਸਨ ਬੁਝੀ ਆਸ ਪੁੰਨੀ ਮਨ ਸੰਤੋਖਿ ਧ੍ਰਾਪਿ॥*

- ਗੂਜ ੫, ਵਾਰ ੧੩ : ੨ (521)

ਤਿਸਨਾ-ਪਿਆਸ

*ਝਿਮਿ ਝਿਮਿ ਅੰਮ੍ਰਿਤੁ ਵਰਸਦਾ ਤਿਸਨਾ ਭੁਖ ਸਭ ਜਾਇ॥*

- ਸਲੋ ੩, ੫੬ : ੪ (1420)

ਤਿਲ-(ਅ. طل, ਤਿਲ) ਧੋਖਾ, ਛਲ

*ਪੂੰਜੀ ਸਾਚੀ ਗੁਰੁ ਮਿਲੈ ਨਾ ਤਿਸੁ ਤਿਲੁ ਨ ਤਮਾਇ॥*

- ਸਿਰੀ ੧, ਅਸ ੯, ੬: ੩ (59)

ਤੀਰ-(ਫ਼ਾ. تیر ਤੀਰ) ਬਾਣ, ਸਰ

*ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤੁ॥*

- ਸਿਰੀ ੧, ੭, ੩ : ੨ (16)

ਤੀਰੁ-ਬਾਣ, ਵੇਖੋ 'ਤੀਰ'

*ਸਹਜੈ ਤੇ ਸੁਖੁ ਅਗਲੋ ਨਾ ਲਾਗੈ ਜਮ ਤੀਰੁ॥*

- ਸਿਰੀ ੧, ਅਸ ੭, ੧ : ੩ (57)

ਤੁਈ-( ਫ਼ਾ. توئی ਤੂਈ ) ਤੂੰ ਹੀ, ਕੇਵਲ ਤੂੰ

ਏਕ ਤੁਈ ਏਕ ਤੁਈ॥

- ਮਾਝ ੧, ਵਾਰ ੧੩ਸ, ੧, ੨: ੪ (144)

ਤੁਆਨਾ-(ਫ਼ਾ. توانا ਤੁਵਾਨਾ) ਬਲਵਾਨ, ਕਰਨ ਦੇ ਸਮਰਥ

*ਮਨ ਤੁਆਨਾ ਤੂ ਕੁਦਰਤੀ ਆਇਆ॥*

- ਮਲਾ ੧,ਵਾਰ ੨੭ਸ,੧,੨:੬(1291)

ਤੁਹੀ-( ਫ਼ਾ. توئی ਤੂਈ ) ਤੂੰ ਹੀ, ਕੇਵਲ ਤੂੰ

ਏਕ ਤੂਹੀ ਏਕ ਤੁਹੀ॥

- ਮਾਝ ੧, ਵਾਰ ੧੩ਸ, ੧, ੧: ੩ (143)

ਤੁਪਕ-(ਫ਼ਾ. تُپک ਤੁਪਕ) ਬੰਦੂਕ, ਛੋਟੀ ਤੋਪ

*ਓਨ੍ਹੀ ਤੁਪਕ ਤਾਣਿ ਚਲਾਈ ਓਨ੍ਹੀ ਹਸਤਿ ਚਿੜਾਈ॥*

- ਆਸਾ ੧, ਅਸ ੧੨, ੫ : ੨ (418)

ਤੁਰਸੀ-(ਫ਼ਾ. تُرشی ਤੁਰਸ਼ੀ) ਖਟਾਸ

*ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ॥*

- ਸਿਰੀ ੧, ੭, ੧ : ੨ (16)

ਤੁਰਕ-(ਫ਼ਾ. تُرک ਤੁਰਕ) ਤੁਰਕਸਤਾਨ ਦੇ ਮੁਸਲਮਾਨ ਵਸਨੀਕ, ਭਾਵ ਮੁਸਲਮਾਨ

*ਜਾਤਿ ਵਰਨ ਤੁਰਕ ਅਰੁ ਹਿੰਦੂ॥*

- ਗਉ ੫, ਅਸ ੪, ੫ : ੧ (237)

ਤੁਰਕਾ-ਤੁਰਕਾਂ ਵਾਲਾ, ਵੇਖੋ 'ਤੁਰਕ'

*ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥*

- ਆਸਾ ੧, ਵਾਰ ੧੬ਸ, ੧, ੧ : ੩ (471)

ਤੁਰਕਾਣੀ-(ਫ਼ਾ. تُرکن ਤੁਰਕਾਨ) ਤੁਰਕ ਇਸਤ੍ਰੀ

*ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ॥*

- ਆਸਾ ੧, ਅਸ ੧੨, ੬ : ੧ (418)

ਤੁਰਕੀ-(ਫ਼ਾ. ترکی ਤੁਰਕੀ ) ਤੁਰਕ ਦੇਸ਼ ਨਾਲ ਸਬੰਧਤ

*ਤਾਜੀ ਤੁਰਕੀ ਸੁਇਨਾ ਰੁਪਾ ਕਪੜ ਕੇਰੇ ਭਾਰ॥*

- ਗਉ ੧, ੧੩, ੪ : ੧ (155)

ਤੁਰਕੁ-ਤੁਰਕਸਤਾਨ ਦਾ ਵਸਨੀਕ, ਵੇਖੋ 'ਤੁਰਕ'

*ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ ਆਪਨ ਹੀ ਕਟਿ ਜਾਈ॥*

- ਆਸਾ ਕਬ, ੮, ੨ : ੨ (477)

ਤੁਰਕੂ-ਤੁਰਕ, ਭਾਵ ਮੁਸਲਮਾਨ, ਵੇਖੋ 'ਤੁਰਕ'

*ਹਿੰਦੂ ਅੰਨ੍ਹਾ ਤੁਰਕੂ ਕਾਣਾ॥*

- ਗੋਂਡ ਨਾਮ, ੭, ੪ : ੧ (875)

ਤੁਰਾ-(ਫ਼ਾ. ترا ਤੁਰਾ) ਤੇਰਾ, ਤੁਹਾਡਾ

*ਨਾਨਕ ਬਗੋਯਦ ਜਨ ਤੁਰਾ ਤੇਰੇ ਚਾਕਰਾਂ ਪਾਖਾਕ॥*

- ਤਿਲੰ ੧, ੧, ੪ : ੨ (721)

ਤੂਹੀ-( ਫ਼ਾ. توئی ਤੂਈ ) ਤੂੰ ਹੀ, ਕੇਵਲ ਤੂੰ

*ਏਕ ਤੂਹੀ ਏਕ ਤੁਹੀ॥*

– ਮਾਝ ੧, ਵਾਰ ੧੩ਸ, ੧, ੧: ੩ (143)

ਤੇਗ-(ਫ਼ਾ. تیغ ਤੇਗ਼) ਤਲਵਾਰ, ਖੜਗ, ਸਿਰੀ ਸਾਹਿਬ

*ਜਾ ਤੁਧੁ ਭਾਵੈ ਤੇਗ ਵਗਾਵਹਿ ਸਿਰ ਮੁੰਡੀ ਕਟਿ ਜਾਵਹਿ॥*

- ਮਾਝ ੧, ਵਾਰ ੧੫ਸ, ੧, ੧ : ੫ (145)

ਤੇਗਬੰਦ-(ਫ਼ਾ. تیغبند ਤੇਗ਼ਬੰਦ) ਪੇਟੀ, ਗਾਤਰਾ

*ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤੁ॥*

- ਸਿਰੀ ੧, ੭, ੩ : ੨ (16)

ਤੇਜਣਿ-(ਫ਼ਾ. تازی) ਤੇਜ਼ ਚਾਲ ਵਾਲੀ, ਘੋੜੀ

ਦੇਹ ਤੇਜਣਿ ਜੀ ਰਾਮਿ ਉਪਾਈਆ ਰਾਮ॥

– ਵਡ ੪, ਘੋੜੀ ੧, ੧: ੧ (575)

ਤੌ-(ਫ਼ਾ. تو ਤੋ) ਤੇਰੇ ਕੋਲੋਂ; ਤੈਨੂੰ, ਤੇਰੇ

*ਤੌ ਪਹਿ ਦੁਗਣੀ ਮਜੂਰੀ ਦੈਹਉ ਮੋ ਕਉ ਬੇਢੀ ਦੇਹੁ ਬਤਾਈ ਹੋ॥*

- ਸੋਰ ਨਾਮ, ੨, ੧ : ੨ (657)

*ਤਨੁ ਧਨੁ ਜਿਹ ਤੋ ਕਉ ਦੀਓ ਤਾਂ ਸਿਉ ਨੇਹੁ ਨ ਕੀਨ॥*

- ਸਲੋ ੯, ੭ : ੧ (1426)

ਤੋਸਾ- (ਫ਼ਾ. توشه ਤੋਸ਼ਹ) ਸਫ਼ਰ ਵਾਸਤੇ ਖਰਚਾ ਤੇ ਖੁਰਾਕ

*ਤੋਸਾ ਬੰਧਹੁ ਜੀਅ ਕਾ ਐਥੈ ਓਥੈ ਨਾਲਿ॥*

- ਸਿਰੀ ੫, ੯0, ੧:੨ (49)

ਤੋਸੈ-ਸਫਰ ਦਾ ਖ਼ਰਚ ਤੇ ਖ਼ੁਰਾਕ ਸਦਕਾ, ਵੇਖੋ 'ਤੋਸਾ'

*ਦੀਨ ਕੈ ਤੋਸੈ ਦੁਨੀ ਨ ਜਾਇ॥*

- ਸੂਹੀ ੫, ੨੯, ੨:੨ (743)

ਤੋਲਾ-( ਫ਼ਾ تولہ ਤੋਲਾ ) ਤੋਲ ਦੀ ਇਕ ਇਕਾਈ, ਰਤਾ ਭਰ

ਪ੍ਰਣਵਤਿ ਨਾਨਕੁ ਦਾਸਨਿ ਦਾਸਾ ਖਿਨੁ ਤੋਲਾ ਖਿਨੁ ਮਾਸਾ॥

- ਬਸੰ ੧, ੧੧, ੪: ੧ (1171)

# ਦ

ਦਉਲਤਿ-(ਅ. دولت ਦੌਲਤ) ਧਨ, ਮਾਇਆ

*ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤ ਖੀਰਿ ਘਿਆਲੀ॥*

- ਰਾਮ ਬਸ, ੩ : ੯ (967)

ਦਸਤ-(ਫ਼ਾ . دست ਦਸਤ) ਹੱਥ, ਕਰ

*ਨਾ ਰਿਜਕੁ ਦਸਤ ਆ ਕਸੇ॥*

- ਮਾਝ ੧, ਵਾਰ ੧੩ਸ, ੧, ੫ : ੧ (144)

ਦਸਤੰਗੀਰ-(ਫ਼ਾ. دستگیر ਦਸਤਗੀਰ) ਹੱਥ ਪਕੜਨ ਵਾਲਾ, ਸਹਾਇਕ

*ਦਰ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ॥*

- ਤਿਲੰ ੧, ੧, ੨ : ੧ (721)

ਦਸਤਗੀਰੀ-(ਫ਼ਾ. دستگیری ਦਸਤਗੀਰੀ) ਸਹਾਇਤਾ, ਮਦਦ

*ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ॥*

- ਤਿਲੰ ਕਬ, ੧, ੧* : ੨ (727)

ਦਸਤਾਰ-(ਫਾ. دستار ਦਸਤਾਰ) ਪੱਗੜੀ,ਪੱਗ

*ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ॥*

- ਮਾਰੂ ੫, ਸੋਲਾ ੧੨, ੧੨ : ੩ (1084)

ਦਸ੍ਤਗੀਰੀ-ਸਹਾਇਤਾ, ਮਦਦ, ਵੇਖੋ 'ਦਸਤਗੀਰੀ'

*ਦਸ੍ਤਗੀਰੀ ਦੇਹਿ ਦਿਲਾਵਰ ਤੂਹੀ ਤੂਹੀ ਏਕ॥*

- ਤਿਲੰ ੫, ੫, ੨ : ੧ (724)

ਦਹ-(ਫ਼ਾ. دہ ਦਹ, دہشت ਦਹਸ਼ਤ) ਦਸ, ਦਸਾਂ

ਇਹੁ ਮਨੂਆ ਖਿਨੁ ਨ ਟਿਕੈ ਬਹੁ ਰੰਗੀ *ਦਹ ਦਹ ਦਿਸਿ ਚਲਿ ਚਲਿ ਹਾਢੇ॥*

- ਗਉ ੪, ੫੯, ੧ : ੧ (171)

ਦਗਲੀ-(ਫ਼ਾ. دگلہ ਦਗਲਹ) ਚੋਗਾ, ਕੋਟ, ਖ਼ਫ਼ਣੀ

*ਪਹਿਰਉ ਨਹੀ ਦਗਲੀ ਲਗੈ ਨ ਪਾਲਾ॥*

- ਆਸਾ ਕਬ, ੩, ੧* : ੨ (476)

ਦਫਤਰਿ-(ਫ਼ਾ. دفتر ਦਫ਼ਤਰ) ਕੰਮ ਕਰਨ ਦੇ ਸਥਾਨ ਵਿਚ, ਕਾਰਖ਼ਾਨੇ ਵਿਚ

*ਜਾ ਕੈ ਦਫਤਰਿ ਪੁਛੈ ਨ ਲੇਖਾ॥*

- ਗਉ ੫, ਅਸ ੬, ੬ : ੩ (238)

ਦਫਤਰੁ-(ਫ਼ਾ. دفتر ਦਫ਼ਤਰ) ਹਿਸਾਬ-ਕਿਤਾਬ ਦੀ ਵਹੀ

*ਧਰਮ ਰਾਇ ਕਾ ਦਫਤਰੁ ਸੋਧਿਆ ਬਾਕੀ ਰਿਜਮ ਨ ਕਾਈ॥*

- ਸੂਹੀ ਕਬ, ੫, ੩ : ੨ (793)

ਦਮਾਮਾ-(ਫ਼ਾ. دمامہ ਦਮਾਮਹ )ਧੌਂਸਾ, ਨਗਾਰਾ

*ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਓ॥*

- ਮਾਰੂ ਕਬ, ੧੦, ੧ : ੧ (1105)

ਦਮਿ-(ਫ਼ਾ. دم ਦਮ) ਸਾਹ/ਸੁਆਸ ਨਾਲ

*ਦਮਿ ਦਮਿ ਸਦਾ ਸਮਾਲਦਾ ਦੰਮੁ ਨ ਬਿਰਥਾ ਜਾਇ॥*

- ਬਿਹਾ ੪, ਵਾਰ ੧੯ਸ, ੩, ੨ : ੩ (556)

ਦਮੁ-ਸੁਆਸ, ਵੇਖੋ 'ਦਮਿ'

*ਇਕੁ ਦਮੁ ਸਾਚਾ ਵੀਸਰੈ ਸਾ ਵੇਲਾ ਬਿਰਥਾ ਜਾਇ॥*

- ਗੂਜ ੩, ਅਸ ੧, ੯ : ੧ (506)

ਦੰਮੁ-ਸੁਆਸ, ਵੇਖੋ 'ਦਮਿ'

*ਜਿਚਰੁ ਵਿਚਿ ਦੰਮੁ ਹੈ ਤਿਚਰੁ ਨ ਚੇਤਈ ਕਿ ਕਰੇਗੁ ਅਗੈ ਜਾਇ॥*

- ਬਿਹਾ ੪, ਵਾਰ ੧੯ਸ, ੩, ੧ : ੨ (556)

ਦਰ-(ਫ਼ਾ. دوار ਦ੍ਵਾਰ, در ਦਰ) ਦਰਵਾਜ਼ਾ, ਬੂਹਾ

*ਦਰ ਘਰ ਮਹਲਾ ਸੋਹਣੇ ਪਕੇ ਕੋਟ ਹਜਾਰ॥*

- ਸਿਰੀ ੧, ਅਸ ੧੬, ੩ : ੧ (63)

ਦਰਹਾਲੀ-(ਫ਼ਾ. درحال ਦਰਹਾਲ) ਤੁਰੰਤ, ਝੱਟਪੱਟ

*ਸਤਿਗੁਰੁ ਆਖੈ ਸਚਾ ਕਰੇ ਸਾ ਬਾਤ ਹੋਵੈ ਦਰਹਾਲੀ॥*

- ਰਾਮ ਬਸ, ੩ : ੩ (967)

ਦਰਹਾਲੁ-ਛੇਤੀ, ਝੱਟਪੱਟ, ਵੇਖੋ 'ਦਰਹਾਲੀ'

*ਚਲੁ ਦਰਹਾਲੁ ਦੀਵਾਨਿ ਬੁਲਾਇਆ॥*

- ਸੂਹੀ ਕਬ, ੩, ੧* : ੧ (792)

ਦਰਖਤ-(ਫ਼ਾ. درخت ਦਰਖ਼ਤ) ਬੂਟਾ, ਬ੍ਰਿੱਛ, ਰੁੱਖ

*ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ॥*

- ਤਿਲੰ ੫, ੧, ੧ : ੨ (723)

ਦਰਗਹ-(ਫ਼ਾ. درگاه ਦਰਗਾਹ) ਦਰਬਾਰ, ਕਚਹਿਰੀ

*ਜਿਤੁ ਸੇਵਿਐ ਸੁਖੁ ਪਾਈਐ ਤੇਰੀ ਦਰਗਹ ਚਲੈ ਮਾਣੁ॥*

- ਸਿਰੀ ੧, ੫, ੧* : ੨ (15)

ਦਰਗਹਿ-ਦਰਗਹ ਵਿਚ, ਵੇਖੋ 'ਦਰਗਹ'

*ਪੰਚੇ ਪਾਵਹਿ ਦਰਗਹਿ ਮਾਨੁ॥*

- ਜਪੁ ੧, ੧੬ : ੨ (3)

ਦਰਜੀ-(ਫ਼ਾ. درزی ਦਰਜ਼ੀ) ਕਪੜੇ ਸਿਊਂਣ ਵਾਲਾ

*ਲੋਹਾ ਵਢੇ ਦਰਜੀ ਪਾੜੇ ਸੂਈ ਧਾਗਾ ਸੀਵੈ॥*

- ਰਾਮ ੩, ਵਾਰ ੧੯ਸ, ੧, ੧ : ੩ (955)

ਦਰਦ-(ਫ਼ਾ. درد ਦਰਦ) ਦੁੱਖ, ਪੀੜਾ

*ਦੀਨ ਦਰਦ ਦੁਖ ਭੰਜਨਾ ਸੇਵਕ ਕੈ ਸਤ ਭਾਇ॥*

- ਸਿਰੀ ੫, ੮੩, ੧ : ੩ (46)

ਦਰਮਾਦੇ- (ਫ਼ਾ. درمانده ਦਰਮਾਂਦਹ)ਆਜ਼ਿਜ਼/ ਨਿਮਾਣਾ ਹੋ ਕੇ, ਦੀਨ ਹੋ ਕੇ, ਲਾਚਾਰ ਹੋ ਕੇ, ਥੱਕੇ ਹੋਏ

*ਦਰਮਾਦੇ ਠਾਢੇ ਦਰਬਾਰਿ॥*

-ਬਿਲਾ ਕਬ, ੭, ੧*:੧ (856)

ਦਰਦਵੰਦ-(ਫ਼ਾ. دردمند ਦਰਦਮੰਦ) ਦਰਦ ਵਾਲਾ, ਪੀੜ ਵਾਲਾ

*ਦੁਖੀਏ ਦਰਦਵੰਦ ਦਰਿ ਤੇਰੈ ਨਾਮਿ ਰਤੇ ਦਰਵੇਸ ਭਏ॥*

- ਆਸਾ ੧, ੩੩, ੩ : ੨ (358)

ਦਰਦਵੰਦੁ-ਦਰਦ ਵਾਲਾ, ਪੀੜਾ ਗ੍ਰਸਤ,ਵੇਖੋ 'ਦਰਦਵੰਦ'

*ਦੁਖੀਆ ਦਰਦਵੰਦੁ ਦਰਿ ਆਇਆ॥*

- ਸੂਹੀ ਰਵਿ, ੧, ੩ : ੧ (793)

ਦਰਦਾ-ਪੀੜ, ਵੇਖੋ 'ਦਰਦ'

*ਅਨਦੁ ਭਇਆ ਨਿਕਸੀ ਸਭ ਪੀਰਾ ਸਗਲ ਬਿਨਾਸੇ ਦਰਦਾ ਜੀਉ॥*

- ਮਾਝ ੫, ੨੪, ੨ : ੩ (101)

ਦਰਦੁ-ਪੀੜਾ, ਵੇਖੋ 'ਦਰਦ'

*ਜਿਸੁ ਸਿਮਰਤ ਸੁਖੁ ਹੋਇ ਘਣਾ ਦੁਖੁ ਦਰਦੁ ਨ ਮੂਲੇ ਹੋਇ॥*

- ਸਿਰੀ ੫, ੭੭, ੨ : ੨ (44)

ਦਰਬਾਰ-(ਫ਼ਾ. دربار ਦਰਬਾਰ) (1) (ਰੱਬੀ) ਦਰਗਾਹ, ਕਚਹਿਰੀ

*ਜੈਜੈਕਾਰੁ ਸਗਲ ਭੂ ਮੰਡਲ ਮੁਖ ਊਜਲ ਦਰਬਾਰ॥*

- ਧਨਾ ੫, ੨੮, ੩ : ੨ (678)

(2) ਬਾਦਸ਼ਾਹ ਦੀ ਸਭਾ

*ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ॥*

- ਤਿਲੰ ੫, ੧, ੩ : ੧ (723)

ਦਰਬਾਰਿ-(1)ਦਰਬਾਰ ਵਿਚ, ਰਾਜ-ਸਭਾ ਵਿਚ, ਦਰਗਾਹ ਵਿਚ, ਵੇਖੋ 'ਦਰਬਾਰ' (2)

*ਤਿਨ ਕੇ ਮੁਖ ਸਦ ਉਜਲੇ ਤਤੁ ਸਚੈ ਦਰਬਾਰਿ॥*

- ਸਿਰੀ ੩, ੩੮, ੧ : ੨ (28)

(2) ਦਰਬਾਰ ਨਾਲ

*ਸਿਫਤੀ ਗੰਢੁ ਪਵੈ ਦਰਬਾਰਿ॥*

- ਮਾਝ ੧, ਵਾਰ ੧੨ਸ, ੧, ੨ : ੧੪ (143)

ਦਰਬਾਰੀ-(ਫ਼ਾ. دربارى ਦਰਬਾਰੀ) ਸ਼ਾਹੀ ਦਰਬਾਰ ਦੇ ਅਮੀਰ, ਦਰਬਾਰ ਵਿਚ ਬੈਠਣ ਵਾਲੇ

*ਇਹ ਆਮਰਿ ਹਮ ਗੁਰਿ ਕੀਏ ਦਰਬਾਰੀ॥*

- ਆਸਾ ੫, ੪, ੪* : ੨ (371)

*ਪੰਚ ਕ੍ਰਿਸਾਨਵਾ ਭਾਗਿ ਗਏ ਲੈ ਬਾਧਿਓ ਜੀਉ ਦਰਬਾਰੀ॥* (ਦਰਬਾਰੀਆਂ ਨੇ)

- ਮਾਰੂ ਕਬ, ੭, ੨ : ੨ (1104)

ਦਰਬਾਰੁ-(1) ਰੱਬੀ ਦਰਗਾਹ, ਵੇਖੋ 'ਦਰਬਾਰ'(1)

*ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ॥*

- ਜਪੁ ੧, ੪ : ੩ (2)

(2) ਰਾਜ-ਸਭਾ, ਵੇਖੋ 'ਦਰਬਾਰ' (2)

*ਸਚੁ ਤੇਰਾ ਦਰਬਾਰੁ ਸਬਦੁ ਨੀਸਾਣਿਆ॥*

- ਮਾਝ ੧, ਵਾਰ ੧੩ : ੩ (144)

ਦਰਬਾਰੇ-(1) ਦਰਬਾਰ ਨੂੰ

*ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ॥*

- ਮਾਝ ੫, ੮, ੩ : ੩ (97)

(2) ਦਰਬਾਰ ਵਿਚ

*ਮੁਖ ਊਜਲ ਹੋਵਹਿ ਦਰਬਾਰੇ॥*

- ਗਉ ੫, ੧੨੩, ੧* : ੨ (190)

ਦਰਮਾਦੇ-(ਫ਼ਾ. درمانده ਦਰਮਾਂਦਾ) ਲਾਚਾਰ/ਆਜਿਜ਼/ ਨਿਮਾਣਾ /ਦੀਨ ਹੋ ਕੇ

*ਦਰਮਾਦੇ ਨਾਢੇ ਦਰਬਾਰਿ॥*

- ਬਿਲਾ ਕਬ, ੭, ੧* : ੧ (856)

ਦਰਵਾਜ-(ਫ਼ਾ. دروازه ਦਰਵਾਜ਼ਾ)ਬਾਰ, ਬੂਹਾ, ਭਿਤ, ਕਿਵਾੜ

*ਏਕ ਮਸੀਤਿ ਦਸੈ ਦਰਵਾਜ॥*

- ਭੈਰ ਕਬ, ੪, ੧* : ੨ (1158)

ਦਰਵਾਜਾ-ਬਾਰ, ਬੂਹਾ, ਵੇਖੋ 'ਦਰਵਾਜ'

*ਦੁਖੁ ਦਰਵਾਜਾ ਰੋਹੁ ਰਖਵਾਲਾ ਆਸਾ ਅੰਦੇਸਾ ਦੁਇ ਪਟ ਜੜੇ॥*

- ਰਾਮ ੧, ੩, ੨ : ੧ (877)

ਦਰਵਾਜੇ-ਬਾਰ, ਬੂਹੇ, ਵੇਖੋ 'ਦਰਵਾਜ'

*ਮੂੰਦਿ ਲੀਏ ਦਰਵਾਜੇ॥*

- ਸੋਰ ਕਬ, ੧੦, ੧ : ੩ (656)

ਦਰਵਾਜੈ-ਬੂਹੇ ਤੇ, ਵੇਖੋ 'ਦਰਵਾਜ'

*ਫਰੀਦਾ ਦਰਿ ਦਰਵਾਜੈ ਜਾਇ ਕੈ ਕਿਉ ਡਿਠੋ ਘੜੀਆਲੁ॥*

- ਸਲੋ ਫਰ, ੩੯ : ੧ (1379)

ਦਰਵਾਣੀ-(ਫ਼ਾ. دربانی ਦਰਬਾਨੀ) ਦਰਵਾਜੇ ਉੱਪਰ ਦਿਤਾ ਜਾਂਦਾ ਪਹਿਰਾ

*ਦਰਿ ਦਰਵਾਣੀ ਨਾਹਿ ਮੂਲੇ ਪੁਛ ਤਿਸੁ॥*

- ਸੂਹੀ ੧, ੫, ੩ : ੨ (729)

ਦਰਵਾਨੀ- (1) ਪਹਿਰਾ, ਨਿਗਰਾਨੀ ਵੇਖੋ 'ਦਰਵਾਣੀ'

*ਦਿਲ ਦਰਵਾਨੀ ਜੋ ਕਰੇ ਦਰਵੇਸੀ ਦਿਲੁ ਰਾਸਿ॥*

- ਮਾਰੂ ੩, ਵਾਰ ੧੨ਸ, ੧, ੧ : ੩ (1090)

(2) (ਫ਼ਾ. دربانی ਦਰਬਾਨੀ) ਪਹਿਰੇਦਾਰ, ਸੰਤਰੀ

*ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨੁ ਦਰਵਾਜਾ॥*

- ਭੈਰ ਕਬ, ੧੭, ੨ : ੧ (1161)

ਦਰਵਾਨੁ-ਦਰਬਾਨ, ਬੂਹੇ ਤੇ ਖਲੋਤਾ ਪਹਿਰੇਦਾਰ, ਵੇਖੋ 'ਦਰਵਾਨੀ' (2)

*ਦਰਿ ਸੇਵਕ ਦਰਵਾਨੁ ਦਰਦੁ ਤੂੰ ਜਾਣਹੀ॥*

- ਆਸਾ ੧, ਅਸ ੨੧, ੩ : ੧ (422)

ਦਰਵਾਰ-ਦਰਬਾਰ, ਰਾਜ-ਸਭਾ, ਵੇਖੋ 'ਦਰਬਾਰ'

*ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ॥*

- ਸਿਰੀ ੧, ੬, ੩ : ੨ (16)

ਦਰਵਾਰਾ-ਦਰਬਾਰ ਵਿਚ, ਵੇਖੋ 'ਦਰਬਾਰ'

*ਖੋਟੇ ਖਰੇ ਪਰਖੀਅਨਿ ਤਿਤੁ ਸਚੈ ਦਰਵਾਰਾ ਰਾਮ॥*

- ਵਡ ੩, ਛੰਤ ੪, ੩ : ੬ (570)

ਦਰਵਾਰਿ-ਦਰਬਾਰ ਵਿਚ, ਵੇਖੋ 'ਦਰਬਾਰ'

*ਹਰਖ ਸੋਕ ਉਭੇ ਦਰਵਾਰਿ॥*

- ਗਉ ੧, ਅਸ ੩, ੫ : ੨ (222)

ਦਰਵਾਰੀ- ਦਰਬਾਰ ਵਾਲੇ, ਵੇਖੋ 'ਦਰਬਾਰੀ'

*ਇਕਿ ਉਪਾਏ ਵਡ ਦਰਵਾਰੀ॥*

- ਮਾਰੂ ੫, ਸੋਲਾ ੬, ੩ : ੧ (1076)

ਦਰਵਾਰੁ-(ਰੱਬੀ) ਦਰਗਾਹ, ਦਰਬਾਰ, ਵੇਖੋ 'ਦਰਬਾਰੁ'

*ਸਚੁ ਮਿਲਿਆ ਤਿਨ ਸੋਫੀਆ ਰਾਖਣ ਕਉ ਦਰਵਾਰੁ॥*

- ਸਿਰੀ ੧, ੫, ੧ : ੩ (15)

ਦਰਵਾਰੇ-ਦਰਬਾਰ ਵਿਚ, ਵੇਖੋ 'ਦਰਬਾਰ'

*ਕਹੁ ਨਾਨਕ ਭਗਤ ਸੋਹਹਿ ਦਰਵਾਰੇ ਮਨਮੁਖ ਸਦਾ ਭਵਾਤਿ॥*

- ਸਿਰੀ ੫, ਪਹ ੪, ੫ : ੬ (78)

ਦਰਵੇਸ-(ਫ਼ਾ. درویش ਦਰਵੇਸ਼) ਫ਼ਕੀਰ, ਮੰਗਤਾ, ਜਾਚਕ

*ਸੇਖ ਮਸਾਇਕ ਕਾਜੀ ਮੁਲਾ ਦਰਿ ਦਰਵੇਸ ਰਸੀਦ॥*

- ਸਿਰੀ ੧, ਅਸ ੧, ੩ : ੨ (53)

ਦਰਵੇਸਾਂ-ਫਕੀਰਾਂ, ਵੇਖੋ 'ਦਰਵੇਸ'

*ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ॥*

- ਸਲੋ ਫਰ, ੬੦ : ੨ (1381)

ਦਰਵੇਸਾਵੀ-ਦਰਵੇਸਾਂ/ਫਕੀਰਾਂ ਵਾਲੀ, ਵੇਖੋ 'ਦਰਵੇਸ'

*ਇਕਨਿ ਕਿਨੈ ਚਾਲੀਐ ਦਰਵੇਸਾਵੀ ਰੀਤਿ॥*

- ਸਲੋ ਫਰ, ੧੧੮ : ੨ (1384)

ਦਰਵੇਸੀ-(ਫ਼ਾ. درویشی ਦਰਵੇਸ਼ੀ) ਫ਼ਕੀਰੀ

*ਫਰੀਦਾ ਦਰਵੇਸੀ ਗਾਖੜੀ ਚੋਪੜੀ ਪਰੀਤਿ॥*

- ਸਲੋ ਫਰ, ੧੧੮ : ੧ (1384)

ਦਰਵੇਸੁ-ਫ਼ਕੀਰ, ਵੇਖੋ 'ਦਰਵੇਸ'

*ਦਰਵੇਸੀ ਕੋ ਜਾਣਸੀ ਵਿਰਲਾ ਕੋ ਦਰਵੇਸੁ॥*

- ਬਿਹਾ ੪, ਵਾਰ ੬ਸ, ੩, ੧ : ੧ (550)

ਦਰਾ-(ਫ਼ਾ. در ਦਰ) (1) ਦਰਵਾਜ਼ਿਆਂ

*ਜਿਤੁ ਦਰਿ ਵਸਹਿ ਕਵਨੁ ਦਰੁ ਕਹੀਐ ਦਰਾ ਭੀਤਰਿ ਦਰੁ ਕਵਨੁ ਲਹੈ॥*

- ਰਾਮ ੧, ੩, ੧ : ੧ (877)

(2) ਦਰਗਾਹ ਤੇ, ਦਰ ਤੇ

*ਹੋਇ ਪੈਕਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ॥*

- ਮਾਰੂ ੫, ਸੋਲਾ ੧੨, ੧ : ੩ (1083)

ਦਰਿ-(1) ਦਰਗਾਹ ਵਿਚ, ਵੇਖੋ 'ਦਰ'

*ਪੰਚੇ ਸੋਹਹਿ ਦਰਿ ਰਾਜਾਨੁ॥*

- ਜਪੁ ੧, ੧੬ : ੩ (3)

(2) ਦਰਵਾਜ਼ੇ ਤੇ

*ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ॥*

- ਧਨਾ ਨਾਮ, ੧, ੩ : ੨ (693)

ਦਰਿਆਉ-(ਫ਼ਾ. دریا ਦਰਯਾ) ਦਰਿਆ

*ਵਧਿ ਥੀਵਹਿ ਦਰਿਆਉ ਟੁਟਿ ਨ ਥੀਵਹਿ ਵਾਹੜਾ॥*

- ਸਲੋ ਫਰ, ੧੧੭ : ੨ (1384)

ਦਰੀਆ- ਦਰਿਆ, ਵੇਖੋ 'ਦਰਿਆਉ'

*ਤੂਹੀ ਦਰੀਆ ਤੂਹੀ ਕਰੀਆ ਤੁਝੈ ਤੇ ਨਿਸਤਾਰ॥*

- ਗਉ ਕਬ, ਅਸ ੬੯, ੧ : ੨ (338)

ਦਰੀਆਉ-ਦਰਿਆ, ਵੇਖੋ 'ਦਰਿਆਉ'

*ਤਿਸ ਤੇ ਹੋਏ ਲਖ ਦਰੀਆਉ॥* (ਭਾਵ ਜੀਵਨ ਦੇ ਸੋਮੇ)

- ਜਪੁ ੧, ੧੬ : ੨੦ (3)

ਦਰੀਆਇ-ਦਰਿਆ ਵਿਚ, ਵੇਖੋ 'ਦਰਿਆਉ'

*ਕਿਤੀ ਇਤੁ ਦਰਿਆਇ ਵੰਞਨ੍ਹਿ ਵਹਦਿਆ॥*

- ਆਸਾ ੫, ੧੧੦, ੧ : ੨ (398)

ਦਰੀਆਵਾ–ਬਹੁਤ ਸਾਰੇ ਦਰਿਆ, ਦਰਿਆਵਾਂ ਨਾਲ, ਵੇਖੋ 'ਦਰਿਆਉ'

*ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥*

- ਮਾਝ ੧, ਵਾਰ ੧੯ਸ਼, ੨, ੧ : ੫ (146)

ਦਰੀਆਵੈ–ਦਰਿਆ ਦੇ, ਵੇਖੋ 'ਦਰਿਆਉ'

*ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ॥*

- ਸਲੋ ਫਰ, ੯੯ : ੧ (1383)

ਦਰੁ–ਦਰਵਾਜ਼ਾ, ਦੁਆਰਾ, ਵੇਖੋ 'ਦਰ'

*ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥*

- ਜਪੁ ੧, ੨੭ : ੧ (6)

ਦਰੂਦ–(ਫ਼ਾ. درود ਦਰੂਦ) ਨਮਾਜ਼ ਪਿੱਛੋਂ ਪੜ੍ਹੀ ਜਾਣ ਵਾਲੀ ਦੁਆ

*ਬਰਕਤਿ ਤਿਨ ਕਉ ਅਗਲੀ ਪੜਦੇ ਰਹਨਿ ਦਰੂਦ॥*

- ਸਿਰੀ ੧, ਅਸ ੧, ੩ : ੩ (53)

ਦਰੋਗ–(ਫ਼ਾ. دروغ ਦਰੋਗ਼) ਝੂਠ, ਮਿਥਿਆ

*ਨਾਉ ਬੀਜੁ ਬਖਸੀਸ ਬੋਹਲ ਦੁਨੀਆ ਸਗਲ ਦਰੋਗ॥*

- ਰਾਮ ੩, ਵਾਰ ੧੭ਸ,੧,੨:੩(955)

ਦਰੋਗੁ–ਝੂਠ, ਕਲਪਿਤ ਕਥਨ, ਵੇਖੋ 'ਦਰੋਗ'

*ਦਰੋਗੁ ਪੜਿ ਪੜਿ ਖੁਸੀ ਹੋਇ ਬੇਖਬਰ ਬਾਦੁ ਬਕਾਹਿ॥*

- ਤਿਲੰ ਕਬ, ੧, ੨ : ੧ (727)

ਦਲਾਲ–(ਫ਼ਾ. دلال ਦੱਲਾਲ) ਵਿਚੋਲਾ, ਬਸੀਠ

*ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ॥*

- ਆਸਾ ੧, ਵਾਰ ੧੭ਸ, ੧, ੧ : ੩ (472)

ਦਲਾਲੁ–ਵਿਚੋਲਾ

*ਧਰਮੁ ਦਲਾਲੁ ਪਾਏ ਨੀਸਾਣੁ॥*

- ਸੂਹੀ ੩, ਵਾਰ ੧੩ਸ, ੧, ੧ : ੫ (789)

ਦਾਇਆ–(ਫ਼ਾ. دایہ, دائی ਦਾਯਾ, ਦਾਈ) ਬੱਚੇ ਨੂੰ ਖਿਡਾਉਣ ਤੇ ਪਾਲਣ ਵਾਲਾ/ਵਾਲੀ ਵੇਖੋ 'ਦਾਈ'

*ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥*

- ਜਪੁ ੧, ੩੮ਸ : ੨ (8)

ਦਾਇਮ–(ਅ. دائم ਦਾਇਮ) ਹਮੇਸ਼ਾਂ, ਸਦਾ

*ਕਰਿ ਫਕਰੁ ਦਾਇਮ ਲਾਇ ਚਸਮੇ ਜਹ ਤਹਾ ਮਉਜੂਦੁ॥*

- ਤਿਲੰ ਕਬ, ੧, ੩ : ੨ (727)

ਦਾਇਮੁ–ਹਮੇਸ਼ਾਂ, ਸਦੀਵ, ਵੇਖੋ 'ਦਾਇਮ'

*ਕਾਇਮੁ ਦਾਇਮੁ ਸਦਾ ਪਾਤਸਾਹੀ॥*

- ਗਉ ਰਵਿ, ੨, ੨ : ੧ (345)

ਦਾਈ-(ਫ਼ਾ. دایہ , دائی, ਦਾਯਾ, ਦਾਈ) ਬੱਚੇ ਦੀ ਪਾਲਣਾ ਕਰਨ ਵਾਲੀ

*ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥*

- ਜਪੁ ੧, ੩੮ਸ : ੨ (8)

ਦਾਈਐ-(ਫ਼ਾ. داو ਦਾਉ) ਦਾਉ (ਦਾਅ) ਲਾ ਕੇ

*ਹੁਕਮੀ ਸਿਰਿ ਜੰਦਾਰੁ ਮਾਰੇ ਦਾਈਐ॥*

- ਮਾਝ ੧, ਵਾਰ ੨੦ : ੫ (147)

(ਅ. دایہ ਦਾਇਯਹ) ਇੱਛਾ, ਚਾਉ (ਮਹਾਨ ਕੋਸ਼)

ਦਾਗ-(ਫ਼ਾ. داغ ਦਾਗ) ਦਾਗ, ਧੱਬਾ, ਨਿਸ਼ਾਨ

*ਸਭਾ ਕਾਲਖ ਦਾਗਾ ਦਾਗ॥*

- ਧਨਾ ੧, ੫, ੩ : ੨ (662)

ਦਾਗਾ-ਦਾਗ, ਧੱਬਾ, ਨਿਸ਼ਾਨ, ਵੇਖੋ 'ਦਾਗ'

*ਮੈਲਾ ਕਦੇ ਨ ਹੋਵਈ ਨਹ ਲਾਗੈ ਦਾਗਾ॥*

- ਬਿਲਾ ੫, ੩੩, ੧ : ੨ (808)

ਦਾਗੁ-ਧੱਬਾ, ਦਾਗ, ਵੇਖੋ 'ਦਾਗ'

*ਜਨਮ ਮਰਣ ਬਿਕਾਰ ਛੂਟੇ ਫਿਰਿ ਨ ਲਾਗੈ ਦਾਗੁ ਜੀਉ॥*

- ਰਾਮ ੫, ਛੰਤ ੪, ੩ : ੫ (927)

ਦਾਣਾ-(1) (ਫ਼ਾ. دانا ਦਾਨਾ) ਸਿਆਣਾ, ਗਿਆਤਾ

*ਤੂ ਸਾਹਿਬੁ ਅਗਮ ਦਇਆਲੁ ਹੈ ਵਡ ਦਾਤਾ ਦਾਣਾ॥*

- ਗਉ ੪, ਵਾਰ ੧੦ : ੧ (305)

(2) (ਫ਼ਾ. دانہ ਦਾਨਹ) ਕਣ ਭਾਵ ਅਨਾਜ, ਅੰਨ

*ਸਉ ਮਣੁ ਹਸਤੀ ਘਿਉ ਗੁੜੁ ਖਾਵੈ ਪੰਜਿ ਸੈ ਦਾਣਾ ਖਾਇ॥*

- ਮਲਾ ੧, ਵਾਰ ੧੯ਸ, ੧, ੨ : ੧ (1286)

ਦਾਣੁ-(ਫ਼ਾ. دانہ ਦਾਨਹ) ਦਾਣਾ, ਕਣ, ਬੀਜ

*ਪਹਿਲਾ ਧਰਤੀ ਸਾਧਿ ਕੈ ਸਚੁ ਨਾਮੁ ਦੇ ਦਾਣੁ॥*

- ਸਿਰੀ ੧, ੧੩, ੨ : ੨ (19)

ਦਾਣੇ-(1) ਕਣ, ਅਨਾਜ, ਵੇਖੋ 'ਦਾਣੁ'

*ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ॥*

- ਆਸਾ ੧, ੩੯, ੩ : ੨ (360)

(2) ਸਮਝਦਾਰ, ਸਿਆਣਾ, ਵੇਖੋ 'ਦਾਣਾ' (1)

*ਜਿਨ ਗੁਰਮੁਖਿ ਹਰਿ ਆਰਾਧਿਆ ਸੇ ਸਾਹ ਵਡ ਦਾਣੇ॥*

- ਤਿਲੰ ੪, ਅਸ ੨, ੨੦ : ੧ (726)

ਦਾਦਿ-(ਫ਼ਾ. داد ਦਾਦ) (1) ਪ੍ਰਸ਼ੰਸਾ, ਵਡਿਆਈ

*ਸਚੈ ਸਰਮੈ ਬਾਹਰੇ ਅਗੈ ਲਹਹਿ ਨ ਦਾਦਿ॥*

- ਸਾਰ ੪, ਵਾਰ ੨੦ਸ, ੧, ੧ : ੩ (1245)

(2) ਅਦਲ, ਨਿਆਂ, ਇਨਸਾਫ਼

*ਦਾਦੀ ਦਾਦਿ ਨ ਪਹੁਚਨਹਾਰਾ ਚੂਪੀ ਨਿਰਨਉ ਪਾਇਆ ਰੇ॥*

- ਆਸਾ ੫, ੪੪, ੩ : ੧ (381)

ਦਾਦੇ-(ਫ਼ਾ. داد ਦਾਦ) ਇਨਸਾਫ਼, ਨਿਆਂ, ਅਦਲ

*ਨ ਦਾਦੇ ਦਿਹੰਦ ਆਦਮੀ॥*

- ਮਾਝ ੧, ਵਾਰ ੧੩ਸ, ੧, ੩ : ੧ (144)

ਦਾਨਸਬੰਦੁ-(ਫ਼ਾ. دانشمند ਦਾਨਿਸ਼ਮੰਦ) ਸਿਆਣਾ, ਸੂਝਵਾਨ, ਬੁੱਧੀਵਾਨ

*ਦਾਨਸਬੰਦੁ ਸੋਈ ਦਿਲਿ ਧੋਵੈ॥*

- ਧਨਾ ੧, ੭, ੪ : ੧ (662)

ਦਾਨਾ-(1) (ਫ਼ਾ. دانا ਦਾਨਾ) ਸਿਆਣਾ, ਗਿਆਨਵਾਨ

*ਤੂ ਦਰਿਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ॥*

- ਸਿਰੀ ੧, ੩੧, ੧ : ੧ (25)

ਦਾਨਾਂ-ਗਿਆਨਵਾਨ, ਸਿਆਣਾ, ਵੇਖੋ 'ਦਾਨਾ'

*ਆਪੇ ਦਾਨਾਂ ਬੀਨਿਆ ਆਪੇ ਪਰਧਾਨਾਂ॥*

- ਬਿਹਾ ੪, ਵਾਰ ੧੯ : ੧ (556)

(2) (ਫ਼ਾ. دانہ ਦਾਨਹ) ਅਨਾਜ

*ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ॥*

- ਬਿਲਾ ੫, ੪੪, ੨ : ੧ (811)

ਦਾਨੀ-(ਫ਼ਾ. دانی ਦਾਨੀ, دانستن ਦਾਨਿਸ਼ਤਨ) ਜਾਣਦਾ ਹੈਂ; ਜਾਣਨਾ, ਮਾਲੂਮ ਕਰਨਾ

*ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ॥*

- ਤਿਲੰ ੧, ੧, ੧* : ੧ (721)

ਦਾਨੋ-(ਫ਼ਾ. دانہ ਦਾਨਹ) ਦਾਣਾ(ਅਨਾਜ ਦਾ)

*ਜੈਸੋ ਦਾਨੋ ਚਕੀ ਦਰਾਹਿ॥*

- ਮਾਲੀ ੫, ੩, ੩ : ੪ (987)

ਦਾਮ-(ਅ. دام ਦਾਮ) ਕੌਡੀ, ਪੈਸੇ, ਧਨ

*ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ॥*

- ਮਾਝ ੫, ਬਾਰਾ ੧ : ੪ (133)

ਦਾਮਾ- ਪੈਸੇ, ਧਨ, ਵੇਖੋ 'ਦਾਮ'

*ਕਰਿ ਕਰਿ ਅਨਰਥ ਬਿਹਾਝੀ ਸੰਪੈ ਸੁਇਨਾ ਰੂਪਾ ਦਾਮਾ॥*

- ਗੂਜ ੫, ੮, ੩ : ੧ (497)

ਦਾਮਿ-ਦਮਾਂ (ਪੈਸਿਆਂ) ਲਈ, ਵੇਖੋ 'ਦਾਮ'

*ਕਾਮਿ ਦਾਮਿ ਚਿਤੁ ਪਰ ਵਸਿ ਸੇਈ॥*

- ਗਉ ੧, ਅਸ ੧੧, ੬ : ੨ (226)

ਦਾਮੁ-ਪੈਸਾ, ਧਨ, ਵੇਖੋ 'ਦਾਮ'

ਏਕਹਿ ਸੁਪਨੈ ਦਾਮੁ ਨ ਛਡਹੈ॥

- ਮਾਰੂ ੫, ੧੮, ੨ : ੨ (1004)

ਦਾਰਦ-(ਫ਼ਾ. دارد ਦਾਰਦ) ਰਖਦਾ ਹੈ

*ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ॥*

- ਤਿਲੰ ੧, ੧, ੨ : ੨ (721)

ਦਾਰੂ-(ਫ਼ਾ. دارو ਦਾਰੂ) ਦਵਾ, ਦਵਾਈ

*ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ॥*

- ਮਾਝ ੧, ਵਾਰ ੨੨ਸ, ੨, ੨ : ੨ (148)

ਦਾਰੂਓ-ਦੁਆਈ, ਵੇਖੋ 'ਦਾਰੂ'

ਨਾਮੁ ਨਿਧਾਨੁ ਅਖੁਟੁ ਗੁਰੁ ਦੇਇ ਦਾਰੂਓ॥

- ਗੂਜ ੫, ਵਾਰ ੧੬ : ੩ (522)

ਦਾਵਣਿ-(ਫ਼ਾ. دامن ਦਾਮਨ) ਪਲਾ, ਕੰਨੀ

*ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ॥*

- ਮਾਝ ੫, ਬਾਰਾ ੪ : ੨ (134)

ਦਾਵਾ-(ਅ. دعوا ਦਅ਼ਵਾ) ਕਿਸੇ ਵਸਤੂ ਤੇ ਅਧਿਕਾਰ ਕਾਇਮ ਕਰਨ ਅਥਵਾ ਹੱਕ ਜਤਾਉਣ ਦੀ ਕਿਰਿਆ

*ਦਾਵਾ ਕਾਹੂ ਕੋ ਨਹੀ ਬਡਾ ਦੇਸੁ ਬਡ ਰਾਜੁ॥*

- ਸਲੋ ਕਬ, ੧੬੮ : ੨ (1373)

ਦਾਵੇ-ਅਧਿਕਾਰ ਕਾਇਮ ਕਰਨ ਦੀ ਕਿਰਿਆ, ਵੇਖੋ 'ਦਾਵਾ'

*ਲੇਖੈ ਬੋਲਣੁ ਲੇਖੈ ਚਲਣੁ ਕਾਇਤੁ ਕੀਚਹਿ ਦਾਵੇ॥*

- ਸਾਰ ੪, ਵਾਰ ੨ਸ, ੧, ੨ : ੪ (1238)

ਦਾਵੈ-ਹੱਕ ਜਮਾਉਣ ਦੀ ਕਿਰਿਆ, ਵੇਖੋ 'ਦਾਵਾ'

*ਕਬੀਰ ਦਾਵੈ ਦਾਝਨੁ ਹੋਤੁ ਹੈ ਨਿਰਦਾਵੈ ਰਹੈ ਨਿਸੰਕ॥*

- ਸਲੋ ਕਬ, ੧੬੯ : ੧ (1373)

ਦਿਹੰਦ-(ਫ਼ਾ. دہندہ ਦਿਹਿੰਦਹ) ਦੇਣ ਵਾਲਾ, ਦਾਤਾ

*ਨ ਦਾਦੇ ਦਿਹੰਦ ਆਦਮੀ॥*

- ਮਾਝ ੧, ਵਾਰ ੧੩ਸ, ੧, ੩ : ੧ (144)

ਦਿਗਰ-(ਫ਼ਾ. دیگر ਦੀਗਰ) ਹੋਰ, ਦੂਜਾ

*ਦੇਹਿ ਲੇਹਿ ਏਕ ਤੂੰ ਦਿਗਰ ਕੋ ਨਹੀ॥*

- ਤਿਲੰ ਨਾਮ, ੨, ੨ : ੨ (727)

ਦਿਗਰਿ-ਹੋਰ, ਦੂਜਾ, ਵੇਖੋ 'ਦਿਗਰ'

*ਅਸਤਿ ਏਕ ਦਿਗਰਿ ਕੁਈ॥*

- ਮਾਝ ੧, ਵਾਰ ੧੩ਸ, ੧, ੨ : ੩ (144)

ਦਿਲ-(ਫ਼ਾ. دل, ਦਿਲ) ਮਨ, ਚਿੱਤ, ਅੰਤਹਕਰਣ

*ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੁਚੁ॥*

- ਸਿਰੀ ੧, ਅਸ ੧੭, ੪ : ੨ (64)

ਦਿਲਹਿ-ਦਿਲ ਨੂੰ, ਵੇਖੋ 'ਦਿਲ'

*ਖਸਮ ਕੀ ਨਦਰਿ ਦਿਲਹਿ ਪਸਿੰਦੇ ਜਿਨੀ ਕਰਿ ਏਕੁ ਧਿਆਇਆ॥*

- ਸਿਰੀ ੧, ੨੭, ੩ : ੨ (24)

ਦਿਲਹੁ-ਦਿਲੋਂ, ਦਿਲ ਤੋਂ, ਵੇਖੋ 'ਦਿਲ'

*ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ॥*

- ਆਸਾ ਫਰ, ੧, ੧ : ੧ (488)

ਦਿਲਾ-ਦਿਲਾਂ, ਵੇਖੋ 'ਦਿਲ'

*ਘਟਿ ਘਟਿ ਮਾਲਕੁ ਦਿਲਾ ਕਾ ਸਚਾ ਪਰਵਦਗਾਰੁ॥*

- ਤਿਲੰ ੫, ੩, ੨ : ੨ (724)

ਦਿਲਾਵਰ-(ਫ਼ਾ. دلاور, ਦਿਲਾਵਰ)ਦਲੇਰ, ਬਹਾਦਰ

*ਦਸ੍ਤਗੀਰੀ ਦੇਹਿ ਦਿਲਾਵਰ ਤੂਹੀ ਤੂਹੀ ਏਕ॥*

- ਤਿਲੰ ੫, ੫, ੨ : ੧ (724)

ਦਿਲਿ-ਮਨ/ਚਿਤ ਨਾਲ, ਵੇਖੋ 'ਦਿਲ'

*ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ॥*

- ਮਾਝ ੧, ਵਾਰ ੬ਸ, ੧, ੧ : ੩ (140)

ਦਿਲੁ-ਮਨ, ਚਿੱਤ, ਵੇਖੋ 'ਦਿਲ'

*ਜੋ ਦਿਲੁ ਸੋਧੈ ਸੋਈ ਹਾਜੀ॥*

- ਮਾਰੂ ੫, ਸੋਲਾ ੧੨, ੬ : ੨ (1084)

ਦਿਲੈ-ਦਿਲ ਅੰਦਰ, ਵੇਖੋ 'ਦਿਲ'

*ਖਾਲਕੁ ਯਾਦਿ ਦਿਲੈ ਮਹਿ ਮਉਲਾ॥*

- ਮਾਰੂ ੫, ਸੋਲਾ ੧੨, ੭ : ੨ (1084)

ਦਿਵਾਜਾ-( ਫ਼ਾ. دیباچہ, ਦੀਬਾਚਾ, ਅ. دیباجہ ਦੇਬਾਜਾ) ਦਿਖਾਵੇ, ਚਮਕ ਦਮਕ

ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ॥

- ਬਿਲਾ ਕਬ, ੫, ੧*: ੨ (856)

ਦਿਵਾਜੇ-( ਫ਼ਾ. دیباچہ, ਦੀਬਾਚਾ, ਅ. دیباجہ ਦੇਬਾਜਾ) ਦਿਖਾਵੇ, ਚਮਕ ਦਮਕ

ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ॥

- ਮਾਝ ੧, ਵਾਰ ੬ਸ, ੧, ੧: ੪ ( 140)

ਦਿਵਾਨਾ-(ਫ਼ਾ. دیوانہ ਦੀਵਾਨਹ) ਮਸਤ-ਮੌਲਾ, ਬਉਰਾ, ਮਸਤ, (ਨਾਮ ਦੇ ਰੰਗ ਵਿਚ)

*ਕਹਿ ਕਬੀਰ ਹਉ ਭਇਆ ਦਿਵਾਨਾ॥* (ਮਸਤ)

- ਭੈਰ ਕਬ, ੪, ੪ : ੧ (1158)

*ਨਾਨਕੁ ਵਿਚਾਰਾ ਭਇਆ ਦਿਵਾਨਾ ਹਰਿ ਤਉ ਦਰਸਨ ਕੈ ਤਾਈ॥* (ਬਉਰਾ)

- ਸੂਹੀ ੪, ਅਸ ੧, ੧੨ : ੧ (757)

ਦਿਵਾਨਾਂ-ਕਮਲਾ, ਵੇਖੋ 'ਦਿਵਾਨਾ'

*ਚਉਰਾਸੀ ਲਖ ਫਿਰੈ ਦਿਵਾਨਾਂ॥*

- ਭੈਰ ਕਬ, ੧੫, ੨ : ੨ (1161)

ਦਿਵਾਨੀ-ਬਉਲੀ, ਵੇਖੋ 'ਦਿਵਾਨਾ'

*ਹਉ ਫਿਰਉ ਦਿਵਾਨੀ ਆਵਲ ਬਾਵਲ ਤਿਸੁ ਕਾਰਣਿ ਹਰਿ ਢੋਲੀਐ॥*

- ਦੇਵ ੪, ੩, ੧ : ੧ (527)

ਦਿਵਾਨੁ-ਝਲਾ, ਦਿਵਾਨਾ, ਵੇਖੋ 'ਦਿਵਾਨਾ'

*ਬਿਨੁ ਸਤਿਗੁਰ ਮੁਕਤਿ ਨ ਪਾਈਐ ਮਨਮੁਖਿ ਫਿਰੈ ਦਿਵਾਨੁ॥*

- ਸਿਰੀ ੩, ੬੩, ੩ : ੩ (39)

ਦਿਵਾਨੇ- ਝਲੇ, ਬਾਵਲੇ, ਵੇਖੋ 'ਦਿਵਾਨਾ'

*ਭਰਮਿ ਭੁਲਾਨੇ ਭਏ ਦਿਵਾਨੇ ਵਿਣੁ ਭਾਗਾ ਕਿਆ ਪਾਈਐ॥*

- ਰਾਮ ੧, ਓਅੰ ੪੧ : ੪ (935)

ਦਿਵਾਲ-(ਫ਼ਾ. دیوار ਦੀਵਾਰ) ਕੰਧ, ਦੀਵਾਰ

*ਦੇ ਦੇ ਨੀਵ ਦਿਵਾਲ ਉਸਾਰੀ ਭਸਮੰਦਰ ਕੀ ਢੇਰੀ॥*

- ਗਉ ੧, ੧੩, ੫ : ੧ (155)

ਦੀਦੰ-(ਫ਼ਾ. دیدن ਦੀਦਨ) ਦੇਖਣ, ਦੇਖਦੀ ਹੈ

*ਬੰਦੇ ਚਸਮ ਦੀਦੰ ਫਨਾਇ॥*

- ਤਿਲੰ ੫, ੧, ੧* : ੧ (723)

ਦੀਦਨੇ-(ਫ਼ਾ. دیدن ਦੀਦਨ) ਦੇਖਣਾ, ਦੇਖਣ ਦੀ ਕ੍ਰਿਆ

*ਦੀਦਨੇ ਦੀਦਾਰ ਸਾਹਿਬ ਕਛੁ ਨਹੀ ਇਸ ਕਾ ਮੋਲੁ॥*

- ਤਿਲੰ ੫, ੫, ੧ : ੧ (724)

ਦੀਦਾਰ-(ਫ਼ਾ. دیدار ਦੀਦਾਰ) ਦਰਸ਼ਨ

*ਜੋ ਰਤੇ ਦੀਦਾਰ ਸੇਈ ਸਚੁ ਹਾਕੁ॥*

- ਰਾਮ ੫, ਵਾਰ ੫ : ੧ (959)

ਦੀਦਾਰਿ-ਦਰਸ਼ਨਾਂ ਵਿਚ, ਵੇਖੋ 'ਦੀਦਾਰ'

*ਨਾਨਕ ਦਰਿ ਦੀਦਾਰਿ ਸਮਾਇ॥*

- ਰਾਮ ੩, ਵਾਰ ੧੯ਸ, ੧, ੨ : ੮ (956)

ਦੀਦਾਰੁ-ਦਰਸ਼ਨ, ਵੇਖੋ 'ਦੀਦਾਰ'

*ਦੀਦਾਰੁ ਪੂਰੇ ਪਾਇਸਾ ਥਾਉ ਨਾਹੀ ਖਾਇਕਾ॥*

- ਸਿਰੀ ੪, ਵਾਰ ੨ਸ, ੧, ੨ : ੨ (83)

ਦੀਨੁ-(ਅ. دین ਦੀਨ) ਧਰਮ, ਮਜ਼ਬ

*ਅਵਲਿ ਅਉਲ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ॥*

- ਮਾਝ ੧, ਵਾਰ ੮ਸ, ੧, ੧ : ੨ (141)

ਦੀਬਾਣ- (ਅ. دیوان ਦੀਵਾਨ) ਦਰਬਾਰ, ਕਚਹਿਰੀ

*ਜੋ ਮਿਲਿਆ ਹਰਿ ਦੀਬਾਣ ਸਿਉ ਸੋ ਸਭਨੀ ਦੀਬਾਣੀ ਮਿਲਿਆ॥*

- ਸਿਰੀ ੪, ਵਾਰ ੧੧ : ੧ (87)

ਦੀਬਾਣਹੁ-ਦਰਬਾਰ ਤੋਂ, ਕਚਹਿਰੀ ਤੋਂ, ਵੇਖੋ 'ਦੀਬਾਣਿ'

*ਮਾਣਸਾ ਕਿਅਹੁ ਦੀਬਾਣਹੁ ਕੋਈ ਨਸਿ ਭਜਿ ਨਿਕਲੈ ਹਰਿ ਦੀਬਾਣਹੁ ਕੋਈ ਕਿਥੈ ਜਾਇਆ॥*

- ਵਡ ੪, ਵਾਰ ੧੪ : ੩ (591)

ਦੀਬਾਣਿ-(ਅ. دیوان ਦੀਵਾਨ) ਦਰਬਾਰ/ ਕਚਹਿਰੀ ਵਿਚ, ਵੇਖੋ 'ਦੀਬਾਣ'

*ਗੁਰਿ ਦੀਬਾਣਿ ਕਵਾਇ ਪੈਨਾਇਓ॥*

- ਸਿਰੀ ੫, ਅਸ ੨੯, ੪ : ੨ (73)

ਦੀਬਾਣੀ-ਦਰਬਾਰਾਂ ਵਿਚ, ਵੇਖੋ 'ਦੀਬਾਣ'

*ਜੋ ਮਿਲਿਆ ਹਰਿ ਦੀਬਾਣ ਸਿਉ ਸੋ ਸਭਨੀ ਦੀਬਾਣੀ ਮਿਲਿਆ॥*

- ਸਿਰੀ ੪, ਵਾਰ ੧੧ : ੧ (87)

ਦੀਬਾਣੀਐ-ਦਰਬਾਰ ਵਿਚ, ਵੇਖੋ 'ਦੀਬਾਣ'

*ਹੁਕਮੁ ਮੰਨੇ ਸਿਰਦਾਰੁ ਦਰਿ ਦੀਬਾਣੀਐ॥*

- ਮਾਝ ੧, ਵਾਰ ੧੦ : ੪ (142)

ਦੀਬਾਣੁ-(1) ਦਰਬਾਰ, ਕਚਹਿਰੀ, ਵੇਖੋ 'ਦੀਬਾਣ'

*ਅਮੁਲੁ ਧਰਮੁ ਅਮੁਲੁ ਦੀਬਾਣੁ॥*

- ਜਪੁ ੧, ੨੬ : ੫ (5)

(2) (ਫ਼ਾ. دیوان ਦੀਵਾਨ) ਹਾਕਮ

*ਤੂੰ ਸਚਾ ਦੀਬਾਣੁ ਹੋਰਿ ਆਵਣ ਜਾਣਿਆ॥*

- ਮਾਝ ੧, ਵਾਰ ੨੬ : ੨ (150)

ਦੀਬਾਣੋ-ਦੀਬਾਨ, ਕਚਹਿਰੀ, ਦਰਬਾਰ,ਵੇਖੋ 'ਦੀਬਾਣ'

*ਕਹੁ ਨਾਨਕ ਥਿਰੁ ਤਖਤਿ ਨਿਵਾਸੀ ਸਚੁ ਤਿਸੈ ਦੀਬਾਣੋ॥*

- ਰਾਮ ੫, ਛੰਤ ੧, ੩ : ੬ (924)

ਦੀਬਾਨ-(ਫ਼ਾ. دیوان ਦੀਵਾਨ) (1)ਹਾਕਮ

*ਕਿਸ ਹੀ ਜੋਰੁ ਦੀਬਾਨ ਮਾਇਆ ਕਾ॥*

- ਮਾਰੂ ੫, ਸੋਲਾ ੨, ੧੩ : ੨ (1071)

(2) ਕਚਹਿਰੀ, ਦਰਬਾਰ

*ਉਸੁ ਸਾਚੇ ਦੀਬਾਨ ਮਹਿ ਪਲਾ ਨ ਪਕਰੈ ਕੋਇ॥*

- ਸਲੋ ਕਬ, ੨੦੧ : ੨ (1375)

ਦੀਬਾਨਿ-ਕਚਹਿਰੀ/ਦਰਬਾਰ ਵਿਚ, ਵੇਖੋ 'ਦੀਬਾਨ'(2)

*ਚਲਹੁ ਸਿਤਾਬ ਦੀਬਾਨਿ ਬੁਲਾਇਆ॥*

- ਸੂਹੀ ਕਬ, ੩, ੧ : ੪ (792)

ਦੀਬਾਨੁ-(1) ਹਾਕਮ, ਵੇਖੋ 'ਦੀਬਾਨ' (1)

*ਦੀਬਾਨੁ ਹਮਾਰੋ ਤੁਹੀ ਏਕ॥*

- ਗਉ ੫, ੧੪੧*, ੧* : ੧ (210)

(2) ਦਰਬਾਰ, ਕਚਹਿਰੀ, ਵੇਖੋ 'ਦੀਬਾਨ'(2)

*ਨਾਨਕ ਸਚਾ ਸਚਿ ਨਾਇ ਸਚੁ ਸਭਾ ਦੀਬਾਨੁ॥*

- ਸਾਰ ੪, ਵਾਰ ੯ਸ, ੧, ੨ : ੮ (1241)

ਦੀਵਾਨ-(ਫ਼ਾ. دیوان ਦੀਵਾਨ) (1) ਦਰਬਾਰ

*ਡਾਨੁ ਸਗਲ ਗੈਰ ਵਜਹਿ ਭਰਿਆ ਦੀਵਾਨ ਲੇਖੈ ਨ ਪਰਿਆ॥*

- ਆਸਾ ੫, ੧੫੨, ੩ : ੧ (408)

(2) ਹਕੂਮਤ ਕਰਨਾ, ਰਾਜ ਕਰਨਾ

*ਭਾਉ ਭਗਤਿ ਸਿਉ ਕਾਜੁ ਨ ਕਛੂਐ ਮੇਰੋ ਕਾਮੁ ਦੀਵਾਨ॥*

- ਕੇਦਾ ਕਬ, ੫, ੧ : ੨ (1124)

ਦੀਵਾਨਾ-ਦਰਬਾਰ, ਵੇਖੋ 'ਦੀਵਾਨ' (1)

*ਪੁਰਖੁ ਅਲੇਖੁ ਸਚੇ ਦੀਵਾਨਾ॥*

- ਮਾਰੂ ੧, ਸੋਲਾ ੧੯, ੫ : ੧ (1039)

ਦੀਵਾਨਿ-ਦਰਬਾਰ/ਕਚਹਿਰੀ ਵਿਚ, ਵੇਖੋ 'ਦੀਵਾਨ' (1)

*ਚਲੁ ਦਰਹਾਲੁ ਦੀਵਾਨਿ ਬੁਲਾਇਆ॥*

- ਸੂਹੀ ਕਬ, ੩, ੧* : ੧ (792)

ਦੀਵਾਨੁ-ਹਾਕਮ, ਦਰਬਾਰ ਲਾਉਂਣ ਵਾਲਾ, ਵੇਖੋ 'ਦੀਬਾਨ' (1)

*ਨਾਨਕ ਇਕਸੁ ਬਿਨੁ ਮੈ ਅਵਰੁ ਨ ਜਾਣਾ ਸਭਨਾ ਦੀਵਾਨੁ ਦਇਆਲਾ॥*

- ਵਡ ੩, ੫, ੫ : ੨ (559)

ਦੁਆਈ-( ਅ. دعا ਦੁਆ) ਪ੍ਰਾਰਥਨਾ, ਅਸੀਸਾਂ

*ਦੇਨ੍ਹਿ ਦੁਆਈ ਸੇ ਮਰਹਿ ਜਿਨ ਕਉ ਦੇਨਿ ਸਿ ਜਾਹਿ॥*

- ਮਲਾ ੧, ਵਾਰ ੧੯ਸ, ੧, ੧:੩ (1286)

ਦੁਸਮਣ-( ਫ਼ਾ. دشمن ਦੁਸ਼ਮਨ) ਵੈਰੀ

*ਦੂਤ ਦੁਸਮਣ ਸਭਿ ਸਜਣ ਹੋਏ ਏਕੋ ਸੁਆਮੀ ਆਹਿਆ ਜੀਉ॥*

- ਮਾਝ ੫, ੪੩, ੨ : ੩ (107)

ਦੁਸਮਨ-ਵੈਰੀ, ਵੇਖੋ 'ਦੁਸਮਣ'

*ਦੁਸਮਨ ਕਢੇ ਮਾਰਿ ਸਜਣ ਸਰਸਿਆ॥*

- ਮਾਝ ੧, ਵਾਰ ੨੩ : ੪ (148)

ਦੁਨੀਆ-(ਅ. دنیا ਦੁਨਯਾ) (1) ਸੰਸਾਰ, ਜਗਤ

*ਸਭ ਦੁਨੀਆ ਆਵਣ ਜਾਣੀਆ॥*

- ਸਿਰੀ ੧, ੩੩, ੩ : ੩ (26)

(2) ਦੁਨੀਆਂ ਦੇ ਲੋਕ

*ਸਭ ਦੁਨੀਆ ਸੁਬਹਾਨੁ ਸਚਿ ਸਮਾਈਐ॥*

- ਮਾਝ ੧, ਵਾਰ ੯ : ੭ (142)

ਦੁਨੀਆਂ-ਦੁਨੀਆਦਾਰ, ਵੇਖੋ 'ਦੁਨੀਆ' (2)

*ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ॥*

– ਸਲੋ ਫਰ, ੨ : ੧ (1378)

ਦੁਨੀਆ-ਦੁਨੀਆ ਦੇ ਲੋਕ, ਵੇਖੋ 'ਦੁਨੀਆ'(2)

*ਦੁਨੀਆ ਮੁਰਦਾਰ ਖੁਰਦਨੀ ਗਾਫਲ ਹਵਾਇ॥*

- ਤਿਲੰ ੫, ੧, ੧* : ੨ (723)

ਦੁਨੀਆਇ-ਜਗਤ, ਸੰਸਾਰ, ਵੇਖੋ 'ਦੁਨੀਆ'(1)

*ਖਾਕ ਨੂਰ ਕਰਦੰ ਆਲਮ ਦੁਨੀਆਇ॥*

- ਤਿਲੰ ੫, ੧, ੧ : ੧ (723)

ਦੁਨੀਆਈਐ-ਦੁਨੀਆ ਦੇ, ਜਗਤ ਦੇ, ਸੰਸਾਰ ਦੇ, ਵੇਖੋ 'ਦੁਨੀਆ' (1)

*ਕਾਲੁ ਬੁਰਾ ਖੈ ਕਾਲੁ ਸਿਰਿ ਦੁਨੀਆਈਐ॥*

- ਮਾਝ ੧, ਵਾਰ ੨੦ : ੪ (147)

ਦੁਨੀਆਦਾਰ-(ਫ਼ਾ. دنیادار ਦੁਨੀਯਾਦਾਰ) ਸੰਸਾਰੀ ਲੋਕ, ਸੰਸਾਰ ਦੇ ਧੰਧਿਆਂ ਵਿਚ ਉਲਝੇ ਮਨੁੱਖ

*ਵਡੇ ਵਡੇ ਜੋ ਦੁਨੀਆਦਾਰ॥*

- ਗਉ ੫, ੬, ੨ : ੧ (238)

ਦੁਨੀਦਾਰੁ-ਸੰਸਾਰਕ ਲੋਕ, ਵੇਖੋ 'ਦੁਨੀਆਦਾਰ'

*ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥*

- ਆਸਾ ੧, ਵਾਰ ੩ : ੨ (464)

ਦੁਮਾਲੜਾ-(ਫ਼ਾ. دنباله ਦੁੰਬਾਲਾ) ਪੂਛਲ ਵਾਲਾ ਭਾਵ ਸ਼ਮਲਾ ਭਾਵ ਦਸਤਾਰ ਅਥਵਾ ਪਗੜੀ ਦਾ ਲੰਮਕਿਆ ਹੋਇਆ ਸਿਰਾ

*ਮੈ ਗੁਰ ਮਿਲਿ ਉਚ ਦੁਮਾਲੜਾ॥*

– ਸਿਰੀ ੫, ਅਸ ੨੯, ੧੭: ੨ (74)

ਦੁਲੀਚਿਆ – (ਫ਼ਾ. قالیچه ਕ਼ਾਲੀਚਹ)ਗਲੀਚਾ, ਕਾਲੀਨ

*ਲਾਲ ਸੁਪੇਦ ਦੁਲੀਚਿਆ ਬਹੁ ਸਭਾ ਬਣਾਈ॥*

- ਸਾਰ ੪,ਵਾਰ ੨੪:੩ (1247)

ਦੁਲੀਚੈ – ਗਲੀਚਾ, ਕਾਲੀਨ, ਵੇਖੋ 'ਦੁਲੀਚਿਆ'

*ਮਾਲਿ ਦੁਲੀਚੈ ਬੈਠੀ ਲੇ ਮਿਰਤਕੁ ਨੈਨ ਦਿਖਾਲਨੁ ਧਾਇਆ ਰੇ॥* (ਭਾਵ ਆਸਨ)

- ਆਸਾ ੫, ੪੪, ੩:੨ (381)

ਦੂਰ-(ਫ਼ਾ. دور ਦੂਰ) ਪਰ੍ਹਾਂ/ਦੂਰੀ /ਫਾਸਲਾ

*ਰੂਪਹੀਨ ਬੁਧਿ ਬਲ ਹੀਨੀ ਮੋਹਿ ਪਰਦੇਸਨਿ ਦੂਰ ਤੇ ਆਈ॥*

- ਗਉ ੫, ੧੧੮*, ੧ : ੧ (204)

ਦੂਰਹਿ-ਦੂਰ ਤੋਂ, ਫਾਸਲੇ ਤੋਂ, ਵੇਖੋ 'ਦੂਰ'

*ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ॥*

- ਸਲੋ ਕਬ, ੧੩੧ : ੧ (1371)

ਦੂਰਹੁ-ਦੂਰ ਤੋਂ, ਫਾਸਲੇ ਤੋਂ, ਵੇਖੋ 'ਦੂਰ'

*ਦੂਰਹੁ ਹੀ ਤੇ ਭਾਗਿ ਗਇਓ ਹੈ ਜਿਸੁ ਗੁਰ ਮਿਲਿ ਛੁਟਕੀ ਤ੍ਰਿਕੁਟੀ ਰੇ॥*

- ਦੇਵ ੫, ੩੭, ੧ : ੨ (535)

ਦੂਰਾਰੀ-(ਫ਼ਾ. دوُر ، دوُرا ਦੂਰ , ਦੂਰਾ) ਬਹੁਤ ਦੂਰ

*ਸੋ ਮਾਰਗੁ ਸੰਤਨ ਦੂਰਾਰੀ॥*

- ਆਸਾ ੫, ੯੧, ੧ : ੨ (393)

ਦੂਰਿ-(ਫ਼ਾ. دوُر ਦੂਰ) ਦੂਰੀ ਤੇ, ਫਾਸਲੇ ਤੇ

*ਗਾਵੈ ਕੋ ਜਾਪੈ ਦਿਸੈ ਦੂਰਿ॥*

- ਜਪੁ ੧, ੩ : ੭ (2)

ਦੂਰੀ-(ਫ਼ਾ. دوُری ਦੂਰੀ) ਵਿੱਥ, ਫਾਸਲਾ

*ਆਪੇ ਜਲਿ ਥਲਿ ਵਰਤਦਾ ਮੇਰੇ ਗੋਵਿਦਾ ਰਵਿ ਰਹਿਆ ਨਹੀ ਦੂਰੀ ਜੀਉ॥*

- ਗਉ ੪, ੬੮, ੩ : ੨ (174)

ਦੂਰੁ-ਵਿੱਥ ਤੇ, ਦੂਰੀ ਤੇ, ਵੇਖੋ 'ਦੂਰ'

*ਨੇੜੈ ਦਿਸੈ ਮਾਤ ਲੋਕ ਤੁਧੁ ਸੁਝੈ ਦੂਰੁ॥*

- ਰਾਮ ਬਸ, ਵਾਰ ੫ : ੮ (967)

ਦੇਗ-(ਫ਼ਾ. دیگ ਦੇਗ) ਤਾਂਬੇ ਦਾ ਵੱਡਾ ਪਤੀਲਾ

*ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ॥*

- ਬਸੰ ੧, ਅਸ ੮, ੨ : ੨ (1190)

ਦੇਵਾਲੀਏ-(ਫਾ. دیوالہ ਦੀਵਾਲਾ) ਗਰੀਬ, ਕੰਗਾਲ

*ਜਿਨੀ ਗੁਰਮੁਖਿ ਹਰਿ ਨਾਮ ਧਨੁ ਨ ਖਟਿਓ ਸੇ ਦੇਵਾਲੀਏ ਜੁਗ ਮਾਹਿ॥*

- ਬਿਲਾ ੪, ਵਾਰ ੮: ੧ (852)

ਦੋਜਕ-(ਫ਼ਾ. دوزخ ਦੋਜ਼ਖ਼) ਨਰਕ

*ਹਰਿ ਛੋਡਨਿ ਸੇ ਦੁਰਜਨਾ ਪੜਹਿ ਦੋਜਕ ਕੈ ਸੂਲਿ॥*

- ਗਉ ੫,ਵਾਰ ੧੮ਸ, ੫,੨:੨(322)

ਦੋਜਕਿ-ਨਰਕ ਵਿਚ, ਵੇਖੋ 'ਦੋਜਕ'

*ਦੋਜਕਿ ਪਉਦਾ ਕਿਉ ਰਹੈ ਜਾ ਚਿਤਿ ਨ ਹੋਇ ਰਸੂਲਿ॥*

- ਗਉ ੫, ਵਾਰ ੮ਸ, ੫, ੨ : ੨ (319)

ਦੋਜਕੁ-ਨਰਕ, ਵੇਖੋ 'ਦੋਜਕ'

*ਹੋਇ ਕਿਰਸਾਣੁ ਈਮਾਨੁ ਜੰਮਾਇ ਲੈ ਭਿਸਤੁ ਦੋਜਕੁ ਮੂੜੇ ਏਵ ਜਾਣੀ॥*

- ਸਿਰੀ ੧, ੨੭,੧:੨(24)

ਦੋਸਤੀ -(ਫ਼ਾ. دوستی ਦੋਸਤੀ) ਮਿੱਤਰਤਾ, ਪਿਆਰ, ਸਨੇਹ, ਲਗਨ,ਰੁਚੀ, ਲਗਾਓ

*ਖਾਧਾ ਹੋਇ ਸੁਆਹ ਭੀ ਖਾਣੇ ਸਿਉ ਦੋਸਤੀ॥* (ਪਿਆਰ)

- ਮਾਝ ੧, ਵਾਰ ੧੭ਸ, ੧, ੧:੬ (146)

*ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ॥*
(ਮਿੱਤਰਤਾ, ਲਗਨ)

- ਮਾਝ ੧,ਵਾਰ ੧੮ਸ, ੨,੧:੫(146)

ਦੋਮ-(ਫ਼ਾ. دوم) ਦੂਜਾ, ਦੂਸਰਾ

ਦੋਮ ਨ ਸੇਮ ਏਕ ਸੋ ਆਹੀ॥

– ਗਉ ਰਵਿ, ੨, ੨: ੨ (345)

ਦੋਲਕ-(ਫ਼ਾ. دُہلک ਦੁਹਲਕ) ਢੋਲ

ਦੋਲਕ ਦੁਨੀਆ ਵਾਜਹਿ ਵਾਜ॥

- ਆਸਾ ੧, ੪, ੧: ੨ (349)

# ਨ

ਨਉ- (ਫ਼ਾ. نَو) ਨਵਾਂ

ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉ ਹੁਲਾ॥

ਨਉਬਤਿ-(ਅ. نَوبت ਨੌਬਤ) ਨਗਾਰਾ, ਧੌਂਸਾ, ਹਕੂਮਤ/ਰਾਜ ਦਾ ਪ੍ਰਤੀਕ

*ਚਾਰਿ ਦਿਨ ਅਪਨੀ ਨਉਬਤਿ ਚਲੇ ਬਜਾਇ॥*

- ਕੇਦਾ ਕਬ, ੬, ੧* : ੧ (1124)

*ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ॥*

- ਸਲੋ ਫਰ, ੭੯ : ੨ (1382)

ਨਹ-(ਫ਼ਾ. نہ ਨਹ) ਨਾਂਹ, ਨਹੀਂ

*ਨਹ ਕਿਛੁ ਜਨਮੈ ਨਹ ਕਿਛੁ ਮਰੈ॥*

– ਗਉ ੫, ਸੁਖ ੧੪, ੬; ੧ (281)

ਨਹਿ-(ਫ਼ਾ. نہ ਨਹ) ਨਾਂਹ, ਨਹੀਂ

*ਜਿਹ ਨਰ ਰਾਮ ਭਗਤਿ ਨਹਿ ਸਾਧੀ॥*

– ਗਉ ਕਬ, ੨੫, ੧*: ੧ (328)

ਨਹੁ-( ਫ਼ਾ. نہ ਨਹ) ਨਾਂਹ, ਨਹੀਂ

*ਤਿ ਨਰ ਦੁਖ ਨਹ ਭੁਖ ਤਿ ਨਰ ਨਿਧਨ ਨਹੁ ਕਹੀਅਹਿ॥*

– ਸਵ ੩, ੧੧: ੧ (1394)

ਨਗ-(ਫ਼ਾ. نگ ਨਗ, نگین ਨਗੀਨ) ਮੋਤੀ, ਕੀਮਤੀ ਪੱਥਰ

*ਉਦਧਿ ਗੁਰੁ ਗਹਿਰ ਗੰਭੀਰ ਬੇਅੰਤੁ ਹਰਿ ਨਾਮ ਨਗ ਹੀਰ ਮਣਿ ਮਿਲਤ ਲਿਵ ਲਾਈਐ॥*

- ਸਵ ੪, ਨਲ ੧੫ : ੨ (1401)

ਨਗਜ-(ਫ਼ਾ. نغز ਨਗ਼ਜ਼) ਸੁੰਦਰ, ਖ਼ੂਬਸੂਰਤ

*ਨਗਜ ਤੇਰੇ ਬੰਦੇ ਦੀਦਾਰੁ ਅਪਾਰੁ॥*

- ਭੈਰ ੫, ੧੦, ੧ : ੧ (1138)

ਨਜਰਿ-(ਅ. نظر ਨਜ਼ਰ) ਨਿਗਾਹ, ਦ੍ਰਿਸ਼ਟੀ

*ਨਜਰਿ ਭਈ ਘਰੁ ਘਰ ਤੇ ਜਾਨਿਆ॥* (ਕ੍ਰਿਪਾ ਦ੍ਰਿਸ਼ਟੀ)

- ਗਉ ੧, ੮, ੨ : ੩ (153)

ਨਜੀਕਿ-(ਫ਼ਾ. نزدیک ਨਜ਼ਦੀਕ) ਨੇੜੇ, ਕੋਲ, ਪਾਸ, ਲਾਗੇ

*ਗੁਰ ਕੈ ਸਬਦਿ ਨਜੀਕਿ ਪਛਾਣਹੁ॥*

- ਮਾਰੂ ੩, ਸੋਲਾ ੨੪, ੧੫ :੨ (1068)

ਨਦਰਿ-( ਅ. نظر ਨਜ਼ਰ) (1) ਦ੍ਰਿਸ਼ਟੀ/ ਨਿਗਾਹ ਵਿਚ

*ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਡਾਣੁ॥*

- ਜਪੁ ੧, ੩੦ : ੪ (7)

(2) ਮਿਹਰ ਦੀ ਦ੍ਰਿਸ਼ਟੀ, ਕ੍ਰਿਪਾ ਦ੍ਰਿਸ਼ਟੀ

*ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥*

- ਜਪੁ ੧, ੭ : ੪ (2)

ਨੰਦਰਿ-ਦ੍ਰਿਸ਼ਟੀ, ਵੇਖੋ 'ਨਦਰਿ'(1)

*ਦੂਰਿ ਨਾਹੀ ਦੇਖਹੁ ਕਰਿ ਨੰਦਰਿ॥*

- ਮਾਰੂ ੧, ਸੋਲਾ ੬, ੧੨ : ੨ (1026)

ਨਦਰੀ-(1) ਕ੍ਰਿਪਾ ਦ੍ਰਿਸ਼ਟੀ ਨਾਲ/ਸਦਕਾ, ਵੇਖੋ 'ਨਦਰਿ' (2)

*ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥*

- ਜਪੁ ੧, ੪ : ੬ (2)

(2) ਦ੍ਰਿਸ਼ਟੀ, ਨਿਗਾਹ, ਵੇਖੋ 'ਨਦਰਿ' (1)

*ਨਦਰੀ ਕਿਸੈ ਨ ਅਵਉ ਨਾ ਕਿਛੁ ਪੀਆ ਨ ਖਾਉ॥*

- ਸਿਰੀ ੧, ੨, ੩ : ੨ (14)

(3) ਮਿਹਰ ਦੀ ਨਜ਼ਰ ਕਰਨ ਵਾਲਾ ਭਾਵ ਵਾਹਿਗੁਰੂ

*ਨਾਨਕ ਨਦਰੀ ਨਦਰਿ ਕਰੇ ਤਾ ਨਾਮ ਧਨੁ ਪਲੈ ਪਾਇ॥*

- ਬਿਲਾ ੪, ਵਾਰ ੩ਸ , ੩, ੨:੫ (850)

ਨਪਾਕ-(ਫ਼ਾ. ناپاک ਨਾਪਾਕ) ਅਪਵਿੱਤ੍ਰ, ਪਲੀਤ, ਗੰਦਾ, ਮੈਲਾ

*ਨਾਨਕ ਦੁਨੀਆ ਸੰਗਿ ਗੁਦਾਰਿਆ ਸਾਕਤ ਮੂੜ ਨਪਾਕ॥*

- ਗੂਜ ੫, ਵਾਰ ੧੯ਸ, ੫, ੧ : ੨ (523)

ਨਫਰੁ-(ਫ਼ਾ. نفر ਨਫ਼ਰ) ਸੇਵਕ, ਨੌਕਰ,ਚਾਕਰ

*ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ ਤਿਸ ਦਾ ਨਫਰੁ ਕਿਥਹੁ ਰਜਿ ਖਾਇ॥*

- ਗਉ ੪, ਵਾਰ ੧੨ਸ, ੪, ੨ : ੧ (306)

ਨਫਰੈ-ਸੇਵਕ ਦੇ, ਵੇਖੋ 'ਨਫਰੁ'

*ਤੜ ਸੁਣਿਆ ਸਭਤੁ ਜਗਤ ਵਿਚਿ ਭਾਈ ਵੇਮੁਖੁ ਸਣੈ ਨਫਰੈ ਪਉਲੀ ਪਉਦੀ ਫਾਵਾ ਹੋਇ ਕੈ ਉਠਿ ਘਰਿ ਆਇਆ॥*

- ਗਉ ੪, ਵਾਰ ੧੨ਸ, ੪, ੧ : ੪ (306)

ਨਰ-(ਫ਼ਾ. نر ਨਰ) ਮਰਦ, ਪੁਲਿੰਗ

*ਨਰ ਸੈ ਨਾਰਿ ਹੋਇ ਅਉਤਰੈ॥*

- ਗੋਂਡ ਨਾਮ, ੬, ੩ : ੨ (874)

ਨਾਕ-(ਫ਼ਾ. ناک ਨਾਕ) ਨੱਕ, ਸਰੀਰ ਦਾ ਇਕ ਅੰਗ

*ਨਾਮ ਬਿਨਾ ਨਕਟੇ ਨਰ ਦੇਖਹੁ ਤਿਨ ਘਸਿ ਘਸਿ ਨਾਕ ਵਢੀਜੈ॥*

- ਕਲਿ ੪, ਅਸ ੪, ੭ : ੧ (1325)

ਨਾਕੁ-ਨੱਕ, ਵੇਖੋ 'ਨਾਕ'

*ਜਿਨਿ ਕਨ ਕੀਤੇ ਅਖੀ ਨਾਕੁ॥*

- ਧਨਾ ੧, ੫, ੨ : ੧ (662)

ਨਾਗਾ-(ਫ਼ਾ. ناغہ ਨਾਘਾ) ਅਭਾਵ, ਗੈਰ ਹਾਜਰੀ

*ਮਿਰਤਕ ਪਿੰਡਿ ਪਦ ਮਦ ਨਾ ਅਹਿਨਿਸਿ ਏਕ ਅਗਿਆਨ ਸੁ ਨਾਗਾ॥*

- ਸਿਰੀ ਬੇਣੀ, ੧, ੧: ੨ (93)

ਨਾਜਰ- (ਅ. ناظر ਨਜ਼ਰ) ਦੇਖਣ ਵਾਲਾ, ਨਿਗਰਾਨੀ ਕਰਨ ਵਾਲਾ

*ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ॥*

- ਮਾਰੂ ੫, ੬, ੨ : ੨ (1000)

ਨਾਪਾਕ-(ਫ਼ਾ. ناپاک ਨਾਪਾਕ) ਗੰਦਾ, ਪਲੀਤ, ਮੈਲਾ, ਅਪਵਿੱਤ੍ਰ

*ਸਿਰਜਣਹਾਰਿ ਭੁਲਾਇਆ ਵਿਣੁ ਨਾਵੈ ਨਾਪਾਕ॥*

- ਸਿਰੀ ੫, ੭੧, ੨ : ੪ (42)

ਨਾਪਾਕੁ-ਅਪਵਿੱਤ੍ਰ, ਵੇਖੋ 'ਨਾਪਾਕ'

*ਸੁਲਹੀ ਕਾ ਹਾਥ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ॥*

- ਬਿਲਾ ੫, ੧੦੪, ੧* : ੨ (825)

ਨਾਮ-(ਫ਼ਾ. نام ਨਾਮ) ਨਾਉਂ, ਕਿਸੇ ਸਥਾਨ/ਵਸਤੂ/ਵਿਅਕਤੀ ਦਾ ਬੋਧ ਕਰਵਾਉਣ ਵਾਲਾ ਸ਼ਬਦ

*ਤਿਨ ਕੇ ਨਾਮ ਅਨੇਕ ਅਨੰਤ*

- ਜਪੁ ੧, ੩੪ : ੫ (7)

ਨਾਮਨਾ –(ਫ਼ਾ. نامی ਨਾਮੀ) ਵਡਿਆਈ, ਪ੍ਰਸਿੱਧੀ, ਮਸ਼ਹੂਰੀ

*ਬਿਆਸ ਮਹਿ ਲੇਖੀਐ ਸਨਕ ਮਹਿ ਪੇਖੀਐ ਨਾਮ ਕੀ ਨਾਮਨਾ ਸਪਤ ਦੀਪਾ॥*

- ਮਲਾ ਰਵਿ, ੨, ੧:੨ (1293)

ਨਾਵ-(ਫ਼ਾ. ناو ਨਾਵ) ਕਿਸ਼ਤੀ, ਬੇੜੀ

*ਸਾਧ ਨਾਵ ਬੈਠਾਵਹੁ ਨਾਨਕ ਭਵਸਾਗਰੁ ਪਾਰਿ ਉਤਾਰਾ॥*

- ਸਾਰ ੫, ੮੧, ੨ : ੨ (1220)

ਨਿਆਮਤਿ-(ਅ. نعمت, ਨਿਅਮਤ) ਬਖਸ਼ਿਸ਼, ਦਾਤ

*ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ॥*

- ਤਿਲੰ ੫, ੧, ੩ : ੧ (723)

ਨਿਹਾਲ-(ਫ਼ਾ. نہال, ਨਿਹਾਲ) ਕਿਰਤਾਰਥ, ਮਨ-ਇੱਛਤ ਕਾਮਨਾਵਾਂ ਪੂਰੀਆਂ ਹੋਣਾ, ਸਭ ਤਰ੍ਹਾਂ ਨਾਲ ਪ੍ਰਸੰਨ ਤੇ ਸੰਤੁਸ਼ਟ

*ਨਾਨਕ ਨਦਰੀ ਨਦਰਿ ਨਿਹਾਲ॥*

- ਜਪੁ ੧, ੩੮,:੭ (8)

ਨਿਹਾਲੀ-(ਫ਼ਾ. نہالی , نہالین, , ਨਿਹਾਲੀ, ਨਿਹਾਲੀਨ) ਰਜਾਈ, ਤੁਲਾਈ

*ਲਾਲ ਨਿਹਾਲੀ ਫੂਲ ਗੁਲਾਲਾ॥*

- ਗਉ ੧, ਅਸ ੧੦, ੨ : ੨ (225)

*ਇਕਿ ਨਿਹਾਲੀ ਪੈ ਸਵਨ੍ਹਿ ਇਕਿ ਉਪਰਿ ਰਹਨਿ ਖੜੇ॥*

– ਆਸਾ ੧,ਵਾਰ ੨੪ਸ, ੧, ੧:੩ (475)

ਨਿਦਾਨਿ-(ਫ਼ਾ. نادان ਨਾਦਾਨ) ਮੂਰਖ, ਬੇਸਮਝ

*ਕਹਿ ਰਵਿਦਾਸ ਨਿਦਾਨਿ ਦਿਵਾਨੇ॥*

- ਸੂਹੀ ਰਵਿ, ੨, ੩ : ੩ (794)

ਨਿਵਾਜ-(ਅ. نماز ਨਮਾਜ਼) ਮੁਸਲਮਾਨਾਂ ਵਿਚ ਬੰਦਗੀ ਦਾ ਇੱਕ ਤਰੀਕਾ, ਪ੍ਰਾਰਥਨਾ, ਅਰਾਧਨਾ

*ਪੰਜ ਵਖਤ ਨਿਵਾਜ ਗੁਜਾਰਹਿ ਪੜਹਿ ਕਤੇਬ ਕੁਰਾਣਾ॥*

- ਸਿਰੀ ੧, ੨੮, ੪ : ੧ (24)

ਨਿਵਾਜਾ-'ਨਿਵਾਜ' ਦਾ ਬਹੁਵਚਨ, ਨਮਾਜ਼ਾਂ

*ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥*

- ਮਾਝ ੧, ਵਾਰ ੭ਸ, ੧, ੩ : ੧ (141)

ਨਿਵਾਜੇ-(ਫ਼ਾ. نوازش ਨਵਾਜ਼ਿਸ਼) ਵਡਿਆਈ ਦੇਵੇ

*ਜਿਸਹਿ ਨਿਵਾਜੇ ਸੋ ਜਨੁ ਸੂਰਾ॥*

(ਇਜ਼ਤ - ਮਾਣ ਦੇਵੇ)

- ਗਉ ੫, ੧੪੩, ੧*:੨ (194)

ਨਿਵਾਜੈ – ਵਡਿਆਈ ਦਿੰਦਾ ਹੈ,ਵੇਖੋ 'ਨਿਵਾਜੈ'

*ਦੀਨ ਦਰਦ ਦੁਖ ਭੰਜਨ ਸੁਆਮੀ ਜਿਸੁ ਭਾਵੈ ਤਿਸਹਿ ਨਿਵਾਜੈ ਰੇ॥*

(ਮਾਣ-ਵਡਿਆਈ ਬਖਸ਼ਦਾ ਹੈ)

- ਗਉ ੫,੧੩੭*, ੨:੨ (209)

ਨਿਵਾਤ-(ਅ. نبات ਨਬਾਤ) ਮਿਸ਼ਰੀ

*ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥*

- ਸਲੋ ਫਰ, ੨੭ : ੧ (1379)

ਨਿਵਾਰ-(ਫ਼ਾ. نوار ਨਵਾਰ) ਮੰਜੀ ਉਣਨ ਲਈ ਸੂਤ ਅਥਵਾ ਕਿਸੇ ਹੋਰ ਧਾਗੇ ਦੀ ਉਣੀ ਹੋਈ ਪੱਟੀ

*ਤੰਬੂ ਪਲੰਘ ਨਿਵਾਰ ਸਰਾਇਚੇ ਲਾਲਤੀ॥*

- ਮਾਝ ੧, ਵਾਰ ੮ : ੭ (141)

ਨੀਅਤਿ-(ਅ. نيّت ਨਿਯੱਤ) ਦਿਲੀ-ਇਰਾਦਾ, ਮਨ ਦੀ ਸੋਚ

*ਚਉਥੀ ਨੀਅਤਿ ਰਾਸਿ ਮਨ ਪੰਜਵੀ ਸਿਫਤਿ ਸਨਾਇ॥*

- ਮਾਝ ੧, ਵਾਰ ੭ਸ, ੧, ੩ : ੩ (141)

ਨੀਸਾਣਿ-(ਫ਼ਾ. نشان, ਨਿਸ਼ਾਨ) ਝੰਡਾ

*ਸਚੈ ਸਬਦਿ ਨੀਸਾਣਿ ਠਾਕ ਨ ਪਾਈਐ॥*

- ਮਾਝ ੧, ਵਾਰ ੧੮ : ੭ (146)

ਨੀਸਾਣੀ-(ਫ਼ਾ. نشانی, ਨਿਸ਼ਾਨੀ) ਪਛਾਣ

*ਪ੍ਰਭ ਮਿਲਣੈ ਕੀ ਏਹ ਨੀਸਾਣੀ॥*

- ਮਾਝ ੫, ੪੨, ੩ : ੧ (106)

ਨੀਸਾਣੀਆ-'ਨਿਸ਼ਾਨੀ' ਦਾ ਬਹੁਵਚਨ, ਪਛਾਣ ਚਿੰਨ੍ਹ, ਵੇਖੋ 'ਨੀਸਾਣੀ'

*ਦੋਹਾਗਣੀ ਕਿਆ ਨੀਸਾਣੀਆ॥*

- ਸਿਰੀ ੧, ਅਸ ੨੮, ੭ : ੧ (72)

ਨੀਸਾਣੁ-(1) ਨਿਸ਼ਾਨ, ਨਿਸ਼ਾਨੀ, ਵੇਖੋ 'ਨੀਸਾਣੀ'

*ਗਾਵੈ ਕੋ ਦਾਤਿ ਜਾਣੈ ਨੀਸਾਣੁ॥*

- ਜਪੁ ੧, ੩ : ੨ (1)

*ਪਤਿ ਪਰਵਾਨਾ ਸਾਚ ਕਾ ਪਿਆਰੇ ਨਾਮੁ ਸਚਾ ਨੀਸਾਣੁ॥* (ਮੋਹਰ, ਸਹੀ)

- ਸੋਰ ੧, ਅਸ ੩, ੩ : ੧ (636)

(2) ਝੰਡਾ, ਵੇਖੋ 'ਨੀਸਾਣਿ'

*ਨਦਰਿ ਤਿਨ੍ਾ ਕਉ ਨਾਨਕਾ ਨਾਮੁ ਜਿਨ੍ਾ ਨੀਸਾਣੁ॥*

- ਸਾਰ ੪, ਵਾਰ ੫ਸ, ੨, ੨ : ੪ (1239)

ਨੀਸਾਣੈ-ਝੰਡੇ ਸਮੇਤ, ਵੇਖੋ 'ਨੀਸਾਣਿ'

*ਗੁਰ ਕੈ ਸਬਦਿ ਹਰਿ ਦਰਿ ਨੀਸਾਣੈ॥*

- ਬਸੰ ੩, ੯, ੩ : ੨ (1175)

ਨੀਸਾਣੋ-ਨਿਸ਼ਾਨ, ਮੋਹਰ, ਠੱਪਾ, ਵੇਖੋ 'ਨੀਸਾਣੀ'

*ਗੁਣ ਗੁਣਹਿ ਸਮਾਣੇ ਮਸਤਕਿ ਨਾਮ ਨੀਸਾਣੋ॥*

- ਤੁਖਾ ੧, ਛੰਤ ੫, ੩ : ੧ (1112)

ਨੀਸਾਨੁ-ਪਰਵਾਨਗੀ ਦੀ ਛਾਪ, ਮੋਹਰ, ਵੇਖੋ 'ਨੀਸਾਣੀ'

*ਕਰਮਿ ਪਵੈ ਨੀਸਾਨੁ ਨ ਚਲੈ ਚਲਾਇਆ॥*

- ਮਾਝ ੧, ਵਾਰ ੨੬ : ੬ (150)

ਨੀਸਾਨੈ-ਛਾਪ, ਮੋਹਰ, ਵੇਖੋ 'ਨੀਸਾਣੀ'

*ਗੁਰੁ ਐਕਸੁ ਸਚੁ ਸਬਦੁ ਨੀਸਾਨੈ॥*

- ਗਉ ੧, ਅਸ ੨, ੧ : ੨ (221)

ਨੀਲਾ-(ਫ਼ਾ. نیلا ਨੀਲਾ) ਨੀਲੇ ਰੰਗ ਦਾ

*ਮਲੁ ਜੁਈ ਭਰਿਆ ਨੀਲਾ ਕਾਲਾ ਖਿਧੋਲੜਾ ਤਿਨਿ ਵੇਮੁਖਿ ਵੇਮੁਖੈ ਨੋ ਪਾਇਆ॥*

- ਗਉ ੪, ਵਾਰ ੧੨ਸ, ੪, ੧ : ੧ (306)

ਨੂਰ-(ਅ਼. نور ਨੂਰ) ਚਮਕ, ਪ੍ਰਕਾਸ਼, ਰੂਹਾਨੀ ਪ੍ਰਕਾਸ਼

*ਖਾਕ ਨੂਰ ਕਰਦੰ ਆਲਮ ਦੁਨੀਆਇ॥*

- ਤਿਲੰ ੫, ੧, ੧ : ੧ (723)

*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥.*

- ਪ੍ਰਭਾ ਕਬ, ੩, ੧ :੨ (1349)

ਨੂਰੁ-ਚਮਕ, ਉਜਾਲਾ, ਵੇਖੋ 'ਨੂਰ'

*ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ॥*

- ਰਾਮ ਬਸ, ਵਾਰ ੨ : ੭ (967)

ਨੇਸ-(ਫ਼ਾ. نیست ਨੇਸ੍ਤ ) ਨਹੀਂ

*ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ॥*

- ਤਿਲੰ ੧, ੧, ੨ : ੧ (721)

ਨੇਕ-(ਫਾ. نیک ਨੇਕ) ਭੁਲਾ, ਹਛਾ, ਉਤਮ

ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥

- ਰਾਮ ਬਸ, ਵਾਰ ੩: ੮ (967)

ਨੇਕੀ-(ਫ਼ਾ. نیکی ਨੇਕੀ) ਭਲਾਈ, ਚੰਗਿਆਈ

*ਮੁਇਆ ਗੰਢੁ ਨੇਕੀ ਸਤੁ ਹੋਇ॥*

- ਮਾਝ ੧, ਵਾਰ ੧੨ਸ, ੧, ੨ : ੧੦ (143)

ਨੇਕੀਆ- 'ਨੇਕੀ' ਦਾ ਬਹੁਵਚਨ, ਵੇਖੋ 'ਨੇਕੀ', ਭਲੇ ਕੰਮ

*ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ ਅਭਿਮਾਨੁ॥*

- ਆਸਾ ੧, ਵਾਰ ੩ਸ, ੧, ੨ : ੬ (464)

ਨੇਖਾਸਿ-(ਅ਼. نخاس ਨੱਖ਼ਾਸ) ਪਸੂਆਂ ਤੇ ਗੁਲਾਮਾਂ ਦੀ ਮੰਡੀ

*ਅਉਗਣੁ ਜਾਣੈ ਤ ਪੁੰਨ ਕਰੇ ਕਿਉ ਕਿਉ ਨੇਖਾਸਿ ਬਿਕਾਈ॥*

- ਪ੍ਰਭਾ ੧, ਅਸ ੪, ੨ : ੨ (1344)

ਨੇਜਾ-(ਫ਼ਾ. نیزه ਨੇਜ਼ਹ) ਬਰਛਾ, ਇੱਕ ਹਥਿਆਰ

*ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ॥*

- ਸਿਰੀ ੧, ੭, ੩ : ੩ (16)

ਨੇਜੇ-'ਨੇਜਾ' ਦਾ ਬਹੁਵਚਨ, ਬਰਛੇ, ਵੇਖੋ 'ਨੇਜਾ'

*ਹੈਵਰ ਗੈਵਰ ਨੇਜੇ ਵਾਜੇ॥*

- ਗਉ ੧, ਅਸ ੧੦, ੫ :੧ (225)

ਨੇਬ-(ਫ਼ਾ. نائب ਨਾਯਬ) ਸਹਾਇਕ, ਅਹਿਲਕਾਰ

*ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ॥*

- ਮਾਝ ੧, ਵਾਰ ੧੦ਸ, ੧, ੨ : ੫ (142)

ਨੇਬੁ-ਸਹਾਇਕ, ਪੇਸ਼ਕਾਰ, ਵੇਖੋ 'ਨੇਬ'

*ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ॥*

- ਆਸਾ ੧, ਵਾਰ ੧੧ਸ, ੧, ੨ : ੨ (468)

# ਪ

ਪਸੰਦੋ-(ਫ਼ਾ. پسند ਪਸੰਦ) ਮਨ ਨੂੰ ਚੰਗਾ ਲੱਗਣ ਵਾਲਾ, ਮਰਜ਼ੀ ਦਾ, ਮਨ-ਭਾਉਂਦਾ

*ਨੈਣ ਪਸੰਦੋ ਸੋਇ ਪੇਖਿ ਮੁਸਤਾਕ ਭਈ॥*

- ਆਸਾ ੫, ੧੦੫, ੩ : ੧ (397)

ਪਹਰੂਆ-( ਫ਼ਾ. پہرادار ਪਹਿਰਾਦਾਰ) ਚੌਕੀਦਾਰ, ਪਹਿਰਾ ਦੇਣ ਵਾਲਾ

*ਊਠਤ ਸੋਵਤ ਹਰਿ ਸੰਗਿ ਪਹਰੂਆ॥*

- ਗਉ ੫, ੧੫੪, ੧* : ੧ (196)

ਪਹਿਲਵਾਨੜਾ-(ਫ਼ਾ. پہلوان ਪਹਿਲਵਾਨ) ਲਾਡਲਾ ਪਹਿਲਵਾਨ

*ਹਉ ਗੋਸਾਈ ਦਾ ਪਹਿਲਵਾਨੜਾ॥*

- ਸਿਰੀ ੫, ਅਸ ੨੯, ੧੭ : ੧ (74)

ਪਦਰ-(ਫ਼ਾ. پدر ਪਿਦਰ) ਪਿਤਾ

*ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ॥*

- ਤਿਲੰ ੧, ੧, ੨ :੧ (721)

ਪੰਦਿ-(ਫ਼ਾ. پند ਪੰਦ) ਸਿੱਖਿਆ, ਨਸੀਅਤ

*ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ॥*

- ਸਿਰੀ ੪,ਵਾਰ ੨੦ਸ, ੧, ੧:੪ (91)

ਪਨਹ-(ਫ਼ਾ. پناه ਪਨਾਹ) ਓਟ, ਆਸਾਰਾ, ਟੇਕ

*ਤੇਰੀ ਪਨਹ ਖੁਦਾਇ ਤੂ ਬਖਸੰਦਗੀ॥*

- ਆਸਾ ਫਰ, ੧, ੪ : ੧ (488)

ਪਨਾਹਿ-ਓਟ, ਟੇਕ, ਵੇਖੋ 'ਪਨਹ'

*ਜਿਨਾ ਭਾਗ ਮਥਾਹੜੈ ਤਿਨ ਉਸਤਾਦ ਪਨਾਹਿ॥*

- ਮਾਰੂ ੫, ਵਾਰ ੬ਸ, ੫, ੧ : ੨ (1096)

ਪਰ-(ਫ਼ਾ. پر ਪਰ) ਖੰਭ

*ਆਵਤ ਜਾਤ ਨ ਦੀਸਹੀ ਨ ਪਰ ਪੰਖੀ ਤਾਹਿ॥*

- ਬਿਹਾ ੪,ਵਾਰ ੬ਸ, ੩, ੨:੨ (550)

ਪਰੰਦਏ-(ਫ਼ਾ. پرنده ਪਰੰਦਹ) ਪੰਛੀ

*ਪਰੰਦਏ ਨ ਗਿਰਾਹ ਜਰ॥*

- ਮਾਝ ੧, ਵਾਰ ੧੩ਸ, ੧, ੬ : ੧ (144)

ਪਰਦਾ-(ਫ਼ਾ. پرده ਪਰਦਹ) ਓਹਲਾ, ਆੜ

*ਖੰਡ ਬ੍ਰਹਮੰਡ ਕਾ ਏਕੋ ਠਾਣਾ ਗੁਰਿ ਪਰਦਾ ਖੋਲਿ ਦਿਖਾਇਓ॥*

- ਗਉ ੫, ੧੨੩*, ੩ : ੧ (205)

ਪਰਦੇ-ਪੜਦੇ, ਵੇਖੋ 'ਪਰਦਾ'

*ਭ੍ਰਮ ਕੇ ਪਰਦੇ ਸਤਿਗੁਰ ਖੋਲ੍ਹੇ॥*

- ਆਸਾ ੫, ੫੭, ੧* : ੨ (385)

ਪਰਵਦਗਾਰ-(ਫ਼ਾ. پروردگار ਪਰਵਰਦਿਗਾਰ) ਪਾਲਣਹਾਰ

*ਪਰਵਦਗਾਰ ਅਪਾਰ ਅਗਮ ਬੇਅੰਤ ਤੂ॥*

- ਆਸਾ ਫਰ, ੧, ੩ : ੧ (488)

ਪਰਵਦਗਾਰਾ-ਪਾਲਣਹਾਰ, ਵੇਖੋ 'ਪਰਵਦਗਾਰ'

*ਨਾਨਕੁ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ॥*

- ਧਨਾ ੧, ੨, ੨ : ੨ (660)

ਪਰਵਦਗਾਰੁ-ਪਾਲਣਹਾਰ, ਵੇਖੋ 'ਪਰਵਦਗਾਰ'

*ਪਰਵਦਵਾਰੁ ਸਾਲਾਹੀਐ ਜਿਸ ਦੇ ਚਲਤ ਅਨੇਕ॥*

- ਸਿਰੀ ੫, ੮੯, ੪ : ੧ (49)

ਪਰਵਦਗਾਰੋ-ਪਾਲਣਹਾਰ, ਵੇਖੋ 'ਪਰਵਦਗਾਰ'

*ਸਚੁ ਸਿਰੰਦਾ ਸਚਾ ਜਾਣੀਐ ਸਚੜਾ ਪਰਵਦਗਾਰੋ॥*

- ਵਡ ੧, ਅਲਾ ੩, ੧ : ੧ (580)

ਪਰਵਦਿਗਾਰ-ਪਾਲਣਹਾਰ, ਵੇਖੋ 'ਪਰਵਦਗਾਰ'

*ਨਿਤ ਜਪੀਐ ਸਾਸਿ ਗਿਰਾਸਿ ਨਾਉ ਪਰਵਦਿਗਾਰ ਦਾ॥*

- ਗੂਜ ੫, ਵਾਰ ੪ : ੧ (518)

ਪਰਵਦਿਗਾਰੁ-ਪਾਲਣਹਾਰ, ਵੇਖੋ 'ਪਰਵਦਗਾਰ'

*ਪਾਕੀ ਨਾਈ ਪਾਕ ਥਾਇ ਸਚਾ ਪਰਵਦਿਗਾਰੁ॥*

- ਸਿਰੀ ੧, ਅਸ ੧, ੧* : ੨ (53)

ਪਰਵਾਣਾ-(ਫ਼ਾ. پروانہ ਪਰਵਾਨਹ ) ਆਗਿਆ- ਪੱਤਰ, ਹੁਕਮ, ਫ਼ੁਰਮਾਨ

*ਪਰਵਾਣਾ ਆਇਆ ਹੁਕਮਿ ਪਠਾਇਆ ਫੇਰਿ ਨ ਸਕੈ ਕੋਈ॥*

- ਧਨਾ ੧, ਛੰਤ ੨, ੧ : ੪ (688)

ਪਰਵਿਦਗਾਰ-ਪਾਲਣਹਾਰ, ਵੇਖੋ 'ਪਰਵਦਗਾਰ'

*ਜਿਨਿ ਇਹੁ ਜਮੂਆ ਸਿਰਜਿਆ ਸੁ ਜਪਿਆ ਪਰਵਿਦਗਾਰ॥*

- ਸਲੋ ਫਰ, ੧੪੦ : ੨ (1371)

ਪਰੇਸ਼ਾਨੀ-(ਫ਼ਾ. پریشانی ਪਰੇਸ਼ਾਨੀ) ਚਿੰਤਾ, ਘਬਰਾਹਟ

ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ॥

- ਤਿਲੰ ਕਬ, ੧, ੧*: ੧ (727)

ਪਲਕ-(ਫ਼ਾ. پلک ਪਲਕ) ਬਹੁਤ ਠੋੜਾ ਸਮਾਂ, ਅੱਖ ਦੇ ਝਪਕਨ ਜਿਨਾ ਸਮਾਂ

ਪਲਕ ਦਿਸਟਿ ਤਾ ਕੀ ਲਾਗਹੁ ਪਾਈ॥

- ਆਸਾ ੫, ੭੯, ੩: ੨ (390)

ਪਲਘ-(ਫ਼ਾ. پلنگ ਪਲੰਗ) ਮੰਜਾ, ਸੁੰਦਰ ਚਾਰਪਾਈ

*ਕਾਹੂ ਦੀਨੇ ਪਾਟ ਪਟੰਬਰ ਕਾਹੂ ਪਲਘ ਨਿਵਾਰਾ॥*

- ਆਸਾ ਕਬ, ੧੬, ੧ : ੧ (479)

ਪਲੰਘ-ਮੰਜਾ, ਚਾਰਪਾਈ, ਵੇਖੋ 'ਪਲਘ'

*ਤੰਬੂ ਪਲੰਘ ਨਿਵਾਰ ਸਰਾਇਚੇ ਲਾਲਤੀ॥*

- ਮਾਝ ੧, ਵਾਰ ੮ : ੭ (141)

ਪਲਘਿ-ਚਾਰਪਾਈ, ਮੰਜਾ, ਵੇਖੋ 'ਪਲਘ'

*ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ॥*

- ਸਿਰੀ ੧, ੧, ੨ : ੧ (14)

ਪਲੰਘਿ-ਮੰਜਾ, ਖਾਟ, ਵੇਖੋ 'ਪਲਘ'

*ਲਥੈ ਮਾਲੈ ਘੁਲਿ ਮਿਲਿ ਮਿਚਲਿ ਊਂਘੈ ਸਉੜਿ ਪਲੰਘਿ॥*

- ਮਲਾ ੧, ਵਾਰ ੨੩ਸ, ੧, ੧:੨ (1288)

ਪਲਾਣ-(ਫ਼ਾ. پالان ਪਾਲਾਨ) ਕਾਠੀ

*ਘੋੜਾ ਕੀਤਾ ਸਹਜ ਦਾ ਜਤੁ ਕੀਓ ਪਲਾਣੁ॥*

- ਰਾਮ ਬਸ, ਵਾਰ ੬ : ੬ (968)

ਪਲਾਣੇ-(ਫ਼ਾ. پالان ਪਾਲਾਨ) ਕਾਠੀਆਂ ਨਾਲ ਸਜੇ ਹੋਏ

*ਤੁਰੇ ਪਲਾਣੇ ਪਉਣ ਵੇਗ ਹਰ ਰੰਗੀ ਹਰਮ ਸਵਾਰਿਆ॥*

- ਆਸਾ ੧, ਵਾਰ ੧੭: ੧ (472)

ਪਲੀਤਹ-(ਫ਼ਾ. پلید ਪਲੀਦ) ਗੰਦਾ, ਨਾਪਾਕ

*ਪਾਂਚ ਪਲੀਤਹ ਕਉ ਪਰਬੋਧੈ॥*

- ਗੋਂਡ ਕਬ, ੧੦, ੩ : ੨ (873)

ਪਲੀਤਾ-(ਫ਼ਾ. پلیته ਪਲੀਤਹ, ਅ. فتیله ਫ਼ਤੀਲਹ) ਦੀਵੇ ਦੀ ਵੱਟੀ, ਅੱਗ ਲਾਉਣ ਲਈ ਬਣਾਇਆ ਗਿਆ ਮਸਾਲੇ ਦਾ ਧਾਗਾ (ਫੀਤਾ)

*ਕਹੁ ਕਬੀਰ ਜਿਨਿ ਦੀਆ ਪਲੀਤਾ ਤਿਨਿ ਤੈਸੀ ਝਲ ਦੇਖੀ॥*

- ਗਉ ਕਬ, ੪੭, ੩ : ੨ (333)

ਪਲੀਤੀ-(ਫ਼ਾ. پلید ਪਲੀਦ) ਗੰਦਾ, ਅਪਵਿੱਤ੍ਰ

*ਮੂਤ ਪਲੀਤੀ ਕਪੜੁ ਹੋਇ॥*

- ਜਪੁ ੧, ੨੦ : ੩ (4)

ਪਲੀਤੁ-ਗੰਦਾ, ਅਪਵਿੱਤ੍ਰ, ਵੇਖੋ 'ਪਲੀਤੀ'

*ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥*

- ਮਾਝ ੧, ਵਾਰ ੬ਸ, ੧, ੧ : ੧ (140)

ਪਾ-(ਫ਼ਾ. پا ਪਾ) ਪੈਰ, ਪਦ, ਚਰਨ

*ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣਵੰਤਿਆ ਪਾ ਛਾਰੁ॥*

- ਆਸਾ ੧, ਵਾਰ ੬ਸ, ੧, ੧ : ੧੪ (466)

ਪਾਉ-(ਫ਼ਾ. پائے ਪਾਇ, پاو ਪਾਵ) ਪੈਰ

*ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ॥*

- ਸਿਰੀ ੧, ੧, ੪ : ੧ (14)

ਪਾਓੁ-ਪੈਰਾ, ਵੇਖੋ 'ਪਾਉ'

*ਤਿਸੁ ਜਨ ਕੇ ਹਉ ਮਲਿ ਮਲਿ ਧੋਵਾ ਪਾਓੁ॥*

- ਸਾਰ ੪, ੧੦, ੧ : ੩ (1201)

ਪਾਇ-ਪੈਰ, ਵੇਖੋ 'ਪਾਉ'

*ਸਤਗੁਰੁ ਸੇਵਨਿ ਆਪਣਾ ਹਉ ਤਿਨ ਕੈ ਲਾਗਉ ਪਾਇ॥*

- ਸਿਰੀ ੩, ਪ੪, ੪ : ੩ (35)

ਪਾਂਇ -(ਫ਼ਾ. پا ਪਾ) ਬੁਨਿਆਦ, ਨੀਂਹ

*ਜੋਗ ਜੁਗਤਿ ਕੀ ਇਹੈ ਪਾਂਇ॥*

- ਬਸੰ ੧, ਅਸ ੫, ੫:੨ (1189)

ਪਾਂਈ-ਪੈਰਾਂ ਤੇ, ਵੇਖੋ ਪਾਉ'

*ਜੋ ਪਾਥਰ ਕੀ ਪਾਂਈ ਪਾਇ॥*

- ਭੈਰ ਕਬ, ੧੨, ੧ : ੩ (1160)

ਪਾਏ-ਪੈਰਾਂ ਤੇ, ਚਰਨੀਂ; ਚਰਨ, ਵੇਖੋ 'ਪਾਉ'

*ਨਾਨਕ ਤਾ ਕੈ ਲਾਗਉ ਪਾਏ॥ (ਚਰਨੀ)*

*- ਗਉ ੫, ਸੁਖ ੧, ੩ : ੧੦ (263)*

*ਹਉ ਵਾਰਿਆ ਤਿਨ ਸੋਹਗਣੀ ਅੰਮਾਲੀ ਤਿਨ ਕੇ ਧੋਵਾ ਸਦ ਪਾਏ॥ (ਪੈਰ)*

– ਵਡ ੫, ੯, ੪ : ੪ (564)

ਪਾਕ-(ਫ਼ਾ. پاک ਪਾਕ) ਪਵਿੱਤ੍ਰ

*ਪਾਕੀ ਨਾਈ ਪਾਕ ਥਾਇ ਸਚਾ ਪਰਵਦਿਗਾਰੁ॥*

– ਸਿਰੀ ੧, ਅਸ ੧, ੧* : ੨ (53)

ਪਾਕੰਪਾਕ – ਪਵਿੱਤ੍ਰ, ਵੇਖੋ 'ਪਾਕ'

*ਅਲਾਹ ਪਾਕੰਪਾਕ ਹੈ ਸਕ ਕਰਉ ਜੇ ਦੂਸਰ ਹੋਇ॥*

– ਤਿਲੰ ਕਬ, ੧, ੪ : ੧ (727)

ਪਾਕੀ-(ਫ਼ਾ. پاکی ਪਾਕੀ) ਪਵਿੱਤ੍ਰ

*ਪਾਕੀ ਨਾਈ ਪਾਕ ਥਾਇ ਸਚਾ ਪਰਵਦਿਗਾਰੁ॥*

– ਸਿਰੀ ੧, ਅਸ ੧, ੧* : ੨ (53)

ਪਾਕੁ-ਪਵਿੱਤ੍ਰ, ਵੇਖੋ 'ਪਾਕ'

*ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ॥*

– ਆਸਾ ੧, ਵਾਰ ੩ਸ, ੧, ੨ : ੮ (464)

ਪਾਖਾਕ-(ਫ਼ਾ. پاخاک ਪਾਖ਼ਾਕ) ਚਰਨ-ਧੂੜ

*ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾਖਾਕ॥*

– ਤਿਲੰ ੧, ੧, ੪ : ੨ (721)

ਪਾਤ-(ਫ਼ਾ. پاد , پات ਪਾਦ, ਪਾਤ) ਤਖ਼ਤ, ਸਿੰਘਾਸਨ

ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ॥

– ਜਪੁ ੧, ੩੫: ੯ (7)

ਪਾਤਿਸਾਹ-(ਫ਼ਾ. پاتشاه ਪਾਤਸ਼ਾਹ) ਬਾਦਸ਼ਾਹ, ਤਖ਼ਤ ਦਾ ਵਾਲੀ

*ਸੁਣਿਐ ਸੇਖ ਪੀਰ ਪਾਤਿਸਾਹ॥*

– ਜਪੁ ੧, ੧੧ : ੨ (3)

ਪਾਤਿਸਾਹਾ-ਬਾਦਸ਼ਾਹਾਂ, ਵੇਖੋ 'ਪਾਤਿਸਾਹ'

*ਸਿਰਿ ਸਾਹਾ ਪਾਤਿਸਾਹਾ॥*

– ਸੋਰ ੫, ੫੨, ੨ : ੩ (621)

ਪਾਤਿਸਾਹਿ-ਬਾਦਸ਼ਾਹ ਨੇ, ਵੇਖੋ 'ਪਾਤਿਸਾਹ'

*ਨਾਨਕ ਸਚੈ ਪਾਤਿਸਾਹਿ ਡੁਬਦਾ ਲਇਆ ਕਢਾਇ॥*

– ਸਿਰੀ ੫, ੭੩, ੪ : ੩ (43)

ਪਾਤਿਸਾਹਿਬੁ-ਸੁਲਤਾਨ, ਬਾਦਸ਼ਾਹ, ਵੇਖੋ 'ਪਾਤਿਸਾਹ'

*ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ॥*

– ਜਪੁ ੧, ੨੭ : ੨੨ (6)

ਪਾਤਿਸਾਹੁ-ਬਾਦਸ਼ਾਹ, ਵੇਖੋ 'ਪਾਤਿਸਾਹ'

*ਨਾਨਕ ਸਚਾ ਪਾਤਿਸਾਹੁ ਪੂਛਿ ਨ ਕਰੇ ਬੀਚਾਰੁ॥*

– ਸਿਰੀ ੧, ੭, ੪ : ੩ (17)

ਪਾਨ-(ਫ਼ਾ. پان ਪਾਨ) ਨਾਗਰ ਵੇਲ ਦਾ ਖ਼ੁਸ਼ਬੂਦਾਰ ਪੱਤਾ ਜਿਸ ਨੂੰ ਕੱਥਾ ਚੂਨਾ ਲਾ ਕੇ ਸੁਪਾਰੀ ਆਦਿ ਪਾ ਕੇ ਖਾਧਾ ਜਾਂਦਾ ਹੈ

*ਕਹਾ ਸੁ ਪਾਨ ਤੰਬੋਲੀ ਹਰਮਾ ਹੋਈਆ ਛਾਈ ਮਾਈ॥*

- ਆਸਾ ੧, ਅਸ ੧੨, ੨ : ੩ (417)

ਪਾਨਾ-(ਫ਼ਾ. پان ਪਾਨ) ਤੰਬੋਲ

*ਚੋਆ ਚੰਦਨੁ ਬਹੁ ਘਣਾ ਪਾਨਾ ਨਾਲਿ ਕਪੂਰੁ॥*

- ਸਿਰੀ ੧, ੧੩, ੪ : ੨ (19)

ਪਾਰਦੋ-(ਫ਼ਾ. پرده ਪਰਦਾ) ਪਰਦਾ

*ਹੋਇ ਕ੍ਰਿਪਾਲ ਗੁਰ ਲਾਹਿ ਪਾਰਦੋ ਮਿਲਉ ਲਾਲ ਮਨੁ ਹਰੀਆ॥*

- ਸਾਰ ੫, ੨੪, ੧ : ੨ (1209)

ਪਾਵ-(ਫ਼ਾ. پائے , ਪਾਏ, پاو ਪਾਵ) ਪੈਰ, ਪਦ

*ਪਾਵ ਮਲੋਵਾ ਮਲਿ ਮਲਿ ਧੋਵਾ ਮਿਲਿ ਹਰਿਜਨ ਹਰਿ ਰਸੁ ਪੀਚੈ ਜੀਉ॥*

- ਮਾਝ ੪, ੬, ੩: ੨ (96)

ਪਿਆਲਾ - (ਫ਼ਾ. پیاله, ਪਯਾਲਾ) ਕਟੋਰਾ, ਪਾਤਰ

*ਏਕ ਜੁ ਬਾਤ ਅਨੂਪ ਬਨੀ ਹੈ ਪਵਨ ਪਿਆਲਾ ਸਾਜਿਆ॥*

- ਸਿਰੀ ਕਬ, ੩, ੩:੧ (92)

ਪਿਸਰ-(ਫ਼ਾ. پسر, ਪਿਸਰ) ਪੁੱਤਰ, ਬੇਟਾ, ਲੜਕਾ

*ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ॥*

- ਤਿਲੰ ੧, ੧, ੨ : ੧ (721)

ਪਿਕਾਬਰ-(ਫ਼ਾ. پیغمبر ਪੈਗ਼ੰਬਰ) ਪੈਗ਼ਾਮ (ਸੁਨੇਹਾ) ਲੈ ਜਾਣ ਵਾਲਾ, ਏਲਚੀ,ਦੂਤ

*ਪੀਰ ਪਿਕਾਬਰ ਸੇਖ ਮਸਾਇਕ ਅਉਲੀਏ॥* (ਰੱਬੀ ਸੁਨੇਹਾ ਲਿਆਉਣ ਵਾਲਾ)

- ਗੂਜ ੫, ਵਾਰ ੨ : ੫ (518)

ਪਿਰਾਹਨੁ-(ਫਾ. پیراهن ਪੈਰਾਹਨ) ਚੋਗਾ, ਖੁਲਾ ਕੁੜਤਾ

*ਹਿਵੈ ਕਾ ਘਰੁ ਮੰਦਰੁ ਅਗਨਿ ਪਿਰਾਹਨੁ॥*

- ਰਾਮ ੧, ਸਿਗੋ ੪੫: ੩ (943)

ਪੀਰ-(ਫ਼ਾ. پیر ਪੀਰ) ਗੁਰੂ, ਧਾਰਮਕ ਆਗੂ, ਮੁਰਸ਼ਦ

*ਸੁਣਿਐ ਸਿਧ ਪੀਰ ਸੁਰਿ ਨਾਥ॥*

- ਜਪੁ ੧, ੮ : ੧ (2)

ਪੀਰਾ-ਗੁਰੂ, ਧਾਰਮਕ ਆਗੂ, ਵੇਖੋ 'ਪੀਰ'

*ਹਮ ਜੇਰ ਜਿਮੀ ਦੁਨੀਆ ਪੀਰਾ ਮਸਾਇਕਾ ਰਾਇਆ॥*

- ਮਾਝ ੧, ਵਾਰ ੧੩ਸ, ੧, ੧ : ੧ (143)

ਪੀਰਾਂ-ਧਾਰਮਕ ਆਗੂਆਂ, ਵੇਖੋ 'ਪੀਰ'

*ਗੁਰ ਪੀਰਾਂ ਕੀ ਚਾਕਰੀ ਮਹਾ ਕਰੜੀ ਸੁਖ ਸਾਰੁ॥*

- ਸਲੋ ੪, ੧੬ : ੧ (1422)

ਪੀਰਿ-ਗੁਰੂ ਤੋਂ, ਗੁਰੂ ਵੱਲੋਂ, ਵੇਖੋ 'ਪੀਰ'

*ਜੋ ਨਰ ਪੀਰਿ ਨਿਵਾਜਿਆ ਤਿਨ੍ਾ ਅੰਚ ਨ ਲਾਗ॥*

- ਰਾਮ ੫, ਵਾਰ ੨੧ਸ, ੫, ੧ : ੨ (966)

ਪੀਰੁ-ਗੁਰੂ, ਵੇਖੋ 'ਪੀਰ'

*ਪੂਜ ਲਗੈ ਪੀਰੁ ਆਖੀਐ ਸਭੁ ਮਿਲੈ ਸੰਸਾਰੁ॥*

- ਸਿਰੀ ੧, ੮, ੨ : ੧ (17)

ਪੀਰੈ-ਪੀਰ ਦੇ, ਗੁਰੂ ਦੇ, ਵੇਖੋ 'ਪੀਰ'

*ਲਖ ਚਉਰਾਸੀਹ ਤਰਸਦੇ ਫਿਰੇ ਬਿਨੁ ਗੁਰ ਭੇਟੇ ਪੀਰੈ॥*

- ਸਿਰੀ ੩, ੬੩, ੧ : ੨ (38)

ਪੀਲਕ- (ਫਾ. پیل ، فیل ਪੀਲ, ਫੀਲ) ਹਾਥੀ

*ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ ਜਹ ਖਿੰਚੇ ਤਹ ਜਾਇ॥*

– ਗੂਜ ੩, ਵਾਰ ੨੦ਸ, ੩, ੨:੧ ( 516)

ਪੁਰਸਲਾਤ-(ਅ. پل صراط ਪੁਲਾਏਸਿਰਾਤ) ਬਹਿਸ਼ਤ ਵਲ ਜਾਣ ਲਗਿਆਂ ਰਸਤੇ ਦਾ ਪੁਲ ਜੋ ਅੱਗ ਦੀ ਨਦੀ ਉੱਪਰ ਹੈ

*ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀਆਇ॥*

- ਸਲੋ ਫਰ, ੧ : ੭ (1377)

ਪੁਰਸਾਈ-(ਫਾ. پرسیدن ، پرسش ਪੁਰਸ਼ੀਦਨ, ਪੁਰਸਿਸ਼) ਪੁਛ ਗਿਛ

ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥

– ਆਸਾ ੧, ੩੯, ੨: ੧ (360)

ਪੁਰਜਾ-(ਫ਼ਾ. پرزه ਪੁਰਜ਼ਹ) ਟੁਕੜਾ, ਟੋਟਾ, ਖੰਡ

*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥*

- ਮਾਰੂ ਕਬ, ੧੦, ੨ : ੨ (1105)

ਪੁਰਾਬ-(ਫ਼ਾ. پر+آب ਪੁਰ+ਆਬ) ਪਾਣੀ ਨਾਲ ਭਰਿਆ

*ਪੁਰਾਬ ਖਾਮ ਕੂਜੈ ਹਿਕਮਤਿ ਖੁਦਾਇਆ॥*

- ਮਲਾ ੧, ਵਾਰ ੨੭ਸ, ੧, ੨:੫ (1291)

ਪੁਰਿ-ਪੂਰਨ, ਮੁਕੰਮਲ, ਵੇਖੋ 'ਪੁਰ'

*ਪੁਰਿ ਕਰਿ ਕਾਇਆ ਕਪੜੁ ਪਹਿਰਾ ਧੋਵਾ ਸਦਾ ਕਾਰਿ॥*

- ਮਾਝ ੧, ਵਾਰ ੪ਸ, ੧, ੧ : ੩ (139)

ਪੁਰੁ-(ਫ਼ਾ. پر ਪੁਰ) ਭਰਿਆ ਹੋਇਆ, ਪੂਰਾ, ਮੁਕੰਮਲ

*ਤੂ ਪੁਰੁ ਸਾਗਰੁ ਮਾਣਕੁ ਹੀਰੁ॥*

- ਆਸਾ ੧, ਅਸ ੩, ੫ : ੧ (412)

ਪੂਰ-(ਫ਼ਾ. پُر ਪੁਰ) ਪੂਰਨ, ਮੁਕੰਮਲ

*ਸੋਈ ਜਪੁ ਜੋ ਪ੍ਰਭ ਜੀਉ ਭਾਵੈ ਭਾਣੈ ਪੂਰ ਗਿਆਨਾ ਜੀਉ॥*

- ਮਾਝ ੫, ੨੦, ੧ : ੩ (100)

ਪੇਸਿ-(ਫ਼ਾ. پیش ਪੇਸ਼) ਸਨਮੁਖ, ਸਾਹਮਣੇ, ਰੂਬਰੂ (ਰੂ-ਬ-ਰੂ)

*ਯਕ ਅਰਜ ਗੁਫਤਮ ਪੇਸਿ ਤੌ ਦਰ ਗੋਸ ਕੁਨ ਕਰਤਾਰ॥*

- ਤਿਲੰ ੧, ੧, ੧ : ੧ (721)

ਪੇਹਨੁ-(ਫ਼ਾ. پیراهن ਪੈਰਾਹਨ) ਜਾਮਾ, ਲਿਬਾਸ, ਪਹਿਰਾਵਾ, ਚੋਲਾ

*ਛਪਨ ਕੋਟਿ ਕਾ ਪੇਹਨੁ ਤੇਰਾ ਸੋਲਹ ਸਹਸ ਇਜਾਰਾ॥*

- ਭੈਰ ਨਾਮ, ੧, ੨ : ੧ (1167)

ਪੇਕਾਂਬਰ-(ਫ਼ਾ. پیغمبر ਪੈਗੰਬਰ) ਸੁਨੇਹਾ ਲਿਆਉਂਣ ਵਾਲਾ, ਦੂਤ, ਹੋਰ ਵੇਖੋ 'ਪਿਕਾਬਰ'

*ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ॥*

- ਆਸਾ ੧, ੩੩, ੨ : ੨ (358)

ਪੇਰਣ-(ਫ਼ਾ. پیراهن ਪੈਰਾਹਨ) ਲਿਬਾਸ, ਚੋਲਾ

*ਇਕਨਾ ਪੇਰਣ ਸਿਰ ਖੁਰ ਪਾਟੇ ਇਕਨ੍ਾ ਵਾਸੁ ਮਸਾਣੀ॥*

- ਆਸਾ ੧, ਅਸ ੧੨, ੬ : ੨ (418)

ਪੈਸਕਾਰਿਆ-(ਫਾ. پیشکار ਪੇਸ਼ਕਾਰ) ਸਰਿਸ਼ਤੇਦਾਰ, ਮੁਨਸ਼ੀ

*ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਸਚੁ ਤੇਰਾ ਪੈਸਕਾਰਿਆ॥*

- ਰਾਮ ਬਸ, ਵਾਰ ੭: ੭ (968)

ਪੈਕਾਨੈ-(ਫ਼ਾ. پیکانی ਪੈਕਾਨੀ) ਰਤਨ/ਮਾਣਿਕ ਵਰਗੀ

*ਜਾ ਕਉ ਰਾਖਿ ਲੇਇ ਮੇਰਾ ਸੁਆਮੀ ਤਾ ਕਉ ਸੁਮਤਿ ਦੇਇ ਪੈਕਾਨੈ॥*(ਉੱਚੀ)

- ਕਲਿ ੪, ੫, ੨ : ੧ (1320)

ਪੈਕਾਬਰ-(ਫ਼ਾ. پیغمبر ਪੈਗੰਬਰ) ਸੁਨੇਹਾ ਲਿਆਉਂਣ ਵਾਲਾ, ਦੂਤ, ਹੋਰ ਵੇਖੋ 'ਪਿਕਾਬਰ', 'ਪੇਕਾਂਬਰ'

*ਸਵਾ ਲਾਖੁ ਪੈਕਾਬਰ ਤਾ ਕੇ॥*

- ਭੈਰ ਕਬ, ੧੫, ੧ : ੨ (1161)

ਪੈਕਾਂਬਰ-ਸੁਨੇਹਾ ਲਿਆਓਂਣ ਵਾਲਾ, ਵੇਖੋ 'ਪੈਕਾਬਰ'

*ਪੀਰ ਪੈਕਾਂਬਰ ਸੇਖ॥*

- ਰਾਮ ੫, ੪੫, ੩ : ੨ (897)

ਪੈਕਾਮਰ-ਸੁਨੇਹਾ ਲਿਆਉਂਣ ਵਾਲਾ, ਵੇਖੋ 'ਪੈਕਾਬਰ'

*ਪੀਰ ਪੈਕਾਮਰ ਸਾਲਕ ਸਾਦਕ ਸੁਹਦੇ ਅਉਰੁ ਸਹੀਦ॥*

- ਸਿਰੀ ੧, ਅਸ ੧, ੩ : ੧ (53)

ਪੈਕਾਮੁ-(ਫ਼ਾ. پیکان ਪੈਕਾਨ) ਤੀਰ

*ਪਿਰਮ ਪੈਕਾਮੁ ਨ ਨਿਕਲੈ ਲਾਇਆ ਤਿਨਿ ਸੁਜਾਣਿ॥*

- ਸਲੋ ੧, ੧੩ : ੪ (1411)

ਪੈਖਾਕ-(ਫ਼ਾ. پا ਪਾ+خاک ਖ਼ਾਕ), ਪੈਰ ਦੀ ਮਿੱਟੀ, ਚਰਨ-ਧੂੜ

*ਹੋਇ ਪੈਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ॥*

- ਮਾਰੂ ੫, ਸੋਲਾ ੧੨, ੧ : ੩ (1083)

ਪੈਖਾਕਾ-ਚਰਨ ਧੂੜ, ਵੇਖੋ 'ਪੈਖਾਕ'

*ਮਕਾ ਮਿਹਰ ਰੋਜਾ ਪੈਖਾਕਾ॥*

- ਮਾਰੂ ੫, ੧੨, ੫ : ੧ (1084)

ਪੈਦਾਇਸਿ-(ਫ਼ਾ. پیدائش ਪੈਦਾਯਸ਼) ਉਪਜ, ਰਚਨਾ, ਕਿਰਤ

*ਅਸਮਾਨ ਜਿਮੀ ਦਰਖਤ ਆਬ ਪੈਦਾਇਸਿ ਖੁਦਾਇ॥*

- ਤਿਲੰ ੫, ੧, ੧ : ੨ (723)

ਪੋਸ-(ਫਾ. پوشہ , پوش ਪੋਸ਼ਾ , ਪੋਸ਼) ਉਛਾੜ, ਗਲਾਫ, 'ਚਕਰਪੋਸ਼ ਕਾ ਮੰਦਰ' ਭਾਵ ਸਰੀਰ

*ਚਮਰ ਪੋਸ ਕਾ ਮੰਦਰੁ ਤੇਰਾ ਇਹ ਬਿਧਿ ਬਨੇ ਗੁਪਾਲਾ॥*

– ਭੈਰ ਨਾਮ, ੧, ੧: ੨ (1167)

ਪੋਚ-(ਫਾ. پوچ ਪੂਚ) ਬੇਹੂਦਾ, ਤੁਛ, ਕਮੀਨੀ, ਭੈੜੀ

*ਮੇਰੀ ਸੰਗਤਿ ਪੋਚ ਸੋਚ ਦਿਨ ਰਾਤੀ॥*

– ਗਉ ਰਵਿ, ੧, ੧: ੧ (345)

ਪੋਤਾ-(ਫ਼ਾ. پوتہ ਪੋਤਹ) ਖਜ਼ਾਨਾ

*ਪ੍ਰਾਪਤਿ ਪੋਤਾ ਕਰਮੁ ਪਸਾਉ॥*

- ਰਾਮ ੧, ੮, ੨ : ੧ (878)

ਪੋਤਾਦਾਰ-(ਫ਼ਾ. پوتہ دار ਪੋਤਾਦਾਰ) ਖਜਾਨਚੀ, ਭੰਡਾਰੀ

*ਸਿਫਤਿ ਜਿਨਾ ਕਉ ਬਖਸੀਐ ਸੇਈ ਪੋਤੇਦਾਰ॥*

– ਸਾਰ ੪, ਵਾਰ ਪਸ, ੨, ੨:੧ (1239)

## ਫ

ਫਉਜ-(ਅ. فوج ਫ਼ੌਜ) ਲਸ਼ਕਰ, ਸੈਨਾ

*ਵਡੀ ਕੋਮ ਵਸਿ ਭਾਗਹਿ ਨਾਹੀ ਮੁਹਕਮ ਫਉਜ ਹਠਲੀ ਰੇ॥*

- ਆਸਾ ੫, ੧੩੨, ੨ : ੧ (404)

ਫਸਲਿ-(ਅ. فصل ਫ਼ਸਲ) ਖੇਤੀ, ਤਿਆਰ ਖੇਤੀ

*ਫਸਲਿ ਅਹਾੜੀ ਏਕੁ ਨਾਮੁ ਸਾਵਣੀ ਸਚੁ ਨਾਉ॥*

- ਮਲਾ ੧, ਵਾਰ ੧੯ਸ, ੧, ੧ : ੫ (1286)

ਫਕਰੁ-(ਅ. فقر ਫ਼ਕ਼ਰ) ਫ਼ਕੀਰੀ

*ਕਰਿ ਫਕਰੁ ਦਾਇਮ ਲਾਇ ਚਸਮ ਜਹ ਤਹਾ ਮਉਜੂਦੁ॥*

- ਤਿਲੰ ਕਬ, ੧, ੩ : ੨ (727)

ਫਕਾ-(ਅ. فاقہ ਫ਼ਾਕ਼ਹ) ਨਿਰਾਹਾਰ ਰਹਿਣਾ; ਥੋੜਾ ਜਿਹਾ, ਚੁੱਟਕੀ-ਕੁ-ਖਾਣਾ

*ਇਕਿ ਖਾਵਹਿ ਬਖਸ ਤੋਟਿ ਨ ਆਵੈ ਇਕਨਾ ਫਕਾ ਪਾਇਆ ਜੀਉ॥*

- ਗਉ ੪, ੬੬, ੪ : ੨ (173)

ਫਕੀਰ-(ਅ. فقیر ਫ਼ਕ਼ੀਰ) (1) ਸਾਧੂ, ਦਰਵੇਸ਼

*ਹੋਇ ਪੈ ਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ॥*

- ਮਾਰੂ ੫, ਸੋਲਾ ੧2, ੧ : ੩ (1083)

(2) ਮਸਕੀਨ, ਨਿਰਧਨ

*ਇਕਿ ਦੇ ਖਾਹਿ ਨਿਖੁਟੈ ਨਾਹੀ ਇਕਿ ਸਦਾ ਫਿਰਹਿ ਫਕੀਰ॥*

- ਮਲਾ ੧, ਵਾਰ ੨੪ਸ, ੧, ੧ : ੫ (1289)

ਫਕੀਰਾ-ਫ਼ਕੀਰ ਦਾ ਬਹੁਵਚਨ, ਸਾਧੂਆਂ/ ਦਰਵੇਸਾਂ ਵਾਲਾ, ਵੇਖੋ 'ਫਕੀਰ' (1)

*ਕਾਜੀ ਸੇਖ ਭੇਖ ਫਕੀਰਾ॥*

- ਗਉ ੧, ਅਸ ੧੪, ੭ : ੧ (227)

ਫਕੀਰਾਂ-ਫ਼ਕੀਰਾਂ ਵਰਗੀ, ਫ਼ਕੀਰਾਂ ਦੀ, ਵੇਖੋ 'ਫਕੀਰ'

*ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ॥*

- ਸਲੋ ਫਰ, ੧੧੧ : ੨ (1383)

ਫਕੀਰੁ-ਮੰਗਤਾ, ਦਰਵੇਸ, ਸਾਧੂ, ਵੇਖੋ 'ਫਕੀਰ'

*ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ॥*

- ਰਾਮ ੧, ਓਅੰ ੪੪ : ੧ (936)

ਫਕੀਰੈ-ਮੰਗਤੇ/ਦਰਵੇਸ਼ ਦੇ, ਵੇਖੋ 'ਫਕੀਰ'

*ਪੂਰੈ ਗੁਰਿ ਬਖਸਾਈਅਹਿ ਸਭਿ ਗੁਨਹ ਫਕੀਰੈ॥*

- ਮਾਰੂ ੧, ਅਸ ੬, ੧ : ੩ (1012)

ਫਤਿਹ-(ਅ. فتح ਫ਼ਤਹ਼) ਜਿੱਤ, ਕਾਮਯਾਬੀ, ਸਫਲਤਾ

*ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ॥*

- ਗਉ ੫, ਬਾਅ ੩੮ਸ : ੧ (258)

ਫਦੀਹਤਿ- (ਅ. فضیحت ਫ਼ਜ਼ੀਹਤ) ਵਿੰਸ਼ਟਾ, ਟੱਟੀ, ਮਲ਼-ਮੂਤ੍ਰ

*ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ ॥*

- ਮਾਝ ੧,ਵਾਰ ੨੬ਸ, ੧, ੧:੨ (149)

ਫਨ-(ਫਾ. فن ਫਨ ) ਛਲ, ਧੋਖਾ, ਨਾਸ਼ਵੰਤ, ਭਾਵ ਮਾਇਆ

*ਮਾਤ ਪਿਤਾ ਭਾਈ ਸੁਤ ਬਨਿਤਾ ਹਿਤੁ ਲਾਗੋ ਸਭ ਫਨ ਕਾ॥*

– ਸਾਰ ਕਬ, ੯, ੧*: ੨ ( 1253)

*ਚੇਤਸਿ ਨਾਹੀ ਦੁਨੀਆ ਫਨ ਖਾਨੇ॥*

– ਸੂਹੀ ਰਵਿ, ੨, ੩: ੪ (794)

ਫਨਾਇ-(ਫ਼ਾ. فنا ਫ਼ਨਾ) ਮਿੱਟ ਜਾਣ ਵਾਲਾ, ਫ਼ਨਾਹ ਹੋ ਜਾਣ ਵਾਲਾ

*ਬੰਦੇ ਚਸਮ ਦੀਦੰ ਫਨਾਇ॥*

- ਤਿਲੰ ੫, ੧, ੧* : ੧ (723)

ਫੰਨੀ-(ਫਾ. فنی ਫ਼ਨੀ) ਚਤੁਰਤਾ ਫਰੇਬ ਵਾਲੀ

*ਧ੍ਰਿਗੁ ਤਨੁ ਧ੍ਰਿਗੁ ਧਨੁ ਧ੍ਰਿਗੁ ਇਹ ਮਾਇਆ ਧ੍ਰਿਗੁ ਧ੍ਰਿਗੁ ਮਤਿ ਬੁਧਿ ਫੰਨੀ॥*

– ਬਿਲਾ ਕਬ, ੯, ੧: ੧ (857)

ਫਰਕੁ-(ਫ਼ਾ فرق ਫ਼ਰਕ਼ ) ਅੰਤਰ, ਭੇਦ

*ਸਭਨਾ ਨਦਰਿ ਏਕ ਹੈ ਆਪੇ ਫਰਕੁ ਕਰੇਇ॥*

– ਵਡ ੩, ੨, ੪: ੧ (559)

ਫਰੇਸਤਾ-(ਫ਼ਾ. فرشته ਫ਼ਰਿਸ਼੍ਤਹ) ਖੁਦਾ ਦਾ ਦੂਤ, ਰੱਬ ਦਾ ਸੁਨੇਹੀ, ਏਲਚੀ, ਦੇਵਤਾ

*ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥*

- ਗਉ ੪, ਵਾਰ ੨੭ : ੫ (315)

ਫਰੋਸੀ-(ਫ਼ਾ. فروشیدن ਫ਼ਰੋਸ਼ੀਦਨ) ਵੇਚਣ ਦੀ ਕਿਰਿਆ

*ਓਹੁ ਗਲ ਫਰੋਸੀ ਕਰੇ ਬਹੁਤੇਰੀ ਓਸ ਦਾ ਬੋਲਿਆ ਕਿਸੈ ਨ ਭਾਇਆ॥*

(ਭਾਵ ਗਲਾਂ ਦਾ ਖਟਿਆ ਖਾਣਾ)

- ਗਉ ੪, ਵਾਰ ੮ਸ, ੪, ੨:੩ (303)

ਫਾਦਲ-(ਅ਼. فاضل ਫ਼ਜ਼ੁਲ) ਵਾਧੂ, ਫ਼ਜ਼ੂਲ

*ਪਿਰ ਕੈ ਕਾਮਿ ਨ ਆਵਈ ਬੋਲੇ ਫਾਦਿਲ ਬਾਦਿ॥*

– ਸਿਰੀ ੧, ਅਸ ੫. ੫: ੨ (56)

ਫਾਨੀ-(ਅ਼. فانی ਫ਼ਾਨੀ) ਨਾਸ਼ਵਾਨ,ਨਾਸ਼ ਹੋਣ ਵਾਲਾ

*ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ॥*

- ਤਿਲੰ ੧, ੧, ੧* : ੧ (721)

ਫਾਵਾ-(ਫ਼ਾ. فاواه ਫ਼ਾਵਾਹ) ਬੇਇਜ਼ਤ ਅਪਮਾਣਿਤ

*ਤਤੁ ਸੁਣਿਆ ਸਭਤੁ ਜਗਤ ਵਿਚਿ ਭਾਈ ਵੇਮੁਖੁ ਸਣੈ ਨਫਰੈ ਪਉਲੀ ਪਉਦੀ*
*ਫਾਵਾ ਹੋਇ ਕੈ ਉਠਿ ਘਰਿ ਆਇਆ॥*

– ਗਉ ੪, ਵਾਰ ੧੨ਸ, ੪, ੧ : ੪ (306)

ਫਿਕਰੁ-(ਅ. فکر, ਫ਼ਿਕਰ) ਸੋਚ, ਚਿੰਤਾ, ਵੀਚਾਰ

*ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ॥*

- ਤਿਲੰ ਕਬ, ੧, ੧ : ੧ (727)

ਫਿਲਹਾਲ-(ਫ਼ਾ. فی الحال ਫ਼ਿਲਹਾਲ) ਇਸੇ ਵੇਲੇ, ਇਸੇ ਸਮੇਂ ਭਾਵ ਥੁੜ੍ਹ - ਚਿਰੀ

*ਦੁਨੀਆ ਚੀਜ ਫਿਲਹਾਲ ਸਗਲੇ ਸਚੁ ਸੁਖੁ ਤੇਰਾ ਨਾਉ॥*
(ਹੁਣ ਦੇ ਸਮੇਂ ਭਾਵ ਥੋੜੇ ਸਮੇਂ ਲਈ)

– ਤਿਲੰ ੫, ੪, ੪ : ੧ (724)

ਫਿਲਹਾਲਾ-ਵਰਤਮਾਨ ਵਿਚ, ਹਾਲ ਦੀ ਘੜੀ, ਭਾਵ ਥੁੜ੍ਹ-ਚਿਰਾ ਵੇਖੋ 'ਫਿਲਹਾਲ'

*ਦਿਲ ਮਹਿ ਜਾਨਹੁ ਸਭ ਫਿਲਹਾਲਾ॥*

– ਮਾਰੂ ੫, ਸੋਲਾ ੧੨, ੮ : ੧ (1084)

ਫੀਲੁ-(ਅ. فیل ਫ਼ੀਲ, ਫ਼ਾ. پیل ਪੀਲ) ਹਾਥੀ

*ਫੀਲੁ ਰਬਾਬੀ ਬਲਦੁ ਪਖਾਵਜ ਕਉਆ ਤਾਲ ਬਜਾਵੈ॥*

– ਆਸਾ ਕਬ, ੬, ੧ : ੧ (477)

ਫੁਰਮਾਇ-(ਫ਼ਾ. فرمان ਫ਼ਰਮਾਨ, (ਹੁਕਮ) فرمودن ਫ਼ਰਮੂਦਨ) ਹੁਕਮ ਦੇਣਾ, ਫਰਮਾਣ ਕਰਨਾ

*ਕਾਜੀ ਮੁਲਾਂ ਬਿਨਤੀ ਫੁਰਮਾਇ॥* (ਭਾਵ ਕਹੇ)

- ਭੈਰ ਨਾਮ, ੧੦, ੨੨ : ੧ (1166)

ਫੁਰਮਾਇਓ-ਹੁਕਮ ਕੀਤਾ, ਵੇਖੋ 'ਫੁਰਮਾਇ'

*ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ॥*

– ਸਵ ੧, ੭ : ੬ (1390)

ਫੁਰਮਾਇਅੜੈ-ਹੁਕਮ ਕਰਨ ਕਰਕੇ, ਵੇਖੋ 'ਫੁਰਮਾਇ'

*ਸਾਹੈ ਕੈ ਫੁਰਮਾਇਅੜੈ ਜੀ ਦੇਹੀ ਵਿਚਿ ਜੀਉ ਆਇ ਪਇਆ॥*

- ਮਾਰੂ ੫, ੩੧, ੧ : ੩ (1007)

ਫੁਰਮਾਇਆ-ਹੁਕਮ ਕੀਤਾ, ਕਿਹਾ, ਵੇਖੋ 'ਫੁਰਮਾਇ'

*ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥*

- ਮਾਝ ੧, ਵਾਰ ੨੭ : ੨ (150)

ਫੁਰਮਾਇਸਿ-(ਫ਼ਾ. فرمائش ਫ਼ਰਮਾਇਸ਼) ਹੁਕਮ, ਤਲਬ, ਹੁਕਮ ਵਜੋਂ ਮੰਗਣਾ

*ਲਖਾ ਉਪਰਿ ਫੁਰਮਾਇਸਿ ਤੇਰੀ ਲਖ ਉਠਿ ਰਾਖਹਿ ਮਾਨੁ॥*

- ਆਸਾ ੧, ੩੧, ੧ : ੨ (358)

ਫੁਰਮਾਇਸੀ-(ਫ਼ਾ. فرمائشی ਫ਼ਰਮਾਇਸ਼ੀ) ਹੁਕਮ

*ਬਹੁਤੁ ਕਰਹਿ ਫੁਰਮਾਇਸੀ ਵਰਤਹਿ ਹੋਇ ਅਫਾਰ॥*

- ਸਿਰੀ ੫, ੭੧, ੧ : ੩ (42)

ਫੁਰਮਾਈ-(ਫ਼ਾ. فرموده ਫ਼ਰਮੂਦਹ) ਹੁਕਮ ਕੀਤੀ ਹੋਈ

*ਕਰਣੀ ਕਾਰ ਧੁਰਹੁ ਫੁਰਮਾਈ॥* (ਭਾਵ ਨਿਸਚਿਤ ਕੀਤੀ)

- ਆਸਾ ੩, ੪੬, ੨ : ੧ (363)

ਫੁਰਮਾਈਐ-ਹੁਕਮ ਕਰੋ, ਕਹੋ, ਵੇਖੋ 'ਫੁਰਮਾਇ'

*ਹਉ ਗੋਲਾ ਲਾਲਾ ਤੁਧੁ ਮੈ ਹੁਕਮੁ ਫੁਰਮਾਈਐ॥*

- ਸੋਰ ੪, ਵਾਰ ੨ : ੪ (643)

ਫੁਰਮਾਏ-ਹੁਕਮ ਕਰੇ, ਵੇਖੋ 'ਫੁਰਮਾਈ'

*ਜਿਵ ਫੁਰਮਾਏ ਤਿਵ ਤਿਵ ਪਾਹਿ॥*

- ਜਪੁ ੧, ੧੯ : ੯ (4)

ਫੁਰਮਾਣੁ-(ਫ਼ਾ. فرمان ਫਰਮਾਨ) (1) ਹੁਕਮ

*ਅਮੁਲੁ ਕਰਮੁ ਅਮੁਲੁ ਫੁਰਮਾਣੁ॥*

- ਜਪੁ ੧, ੨੬ : ੮ (5)

(2) ਹੁਕਮ ਨਾਮਾ, ਸ਼ਾਹੀ ਫੁਰਮਾਨ

*ਸਚਾ ਤੇਰਾ ਹੁਕਮੁ ਸਚਾ ਫੁਰਮਾਣੁ॥*

- ਆਸਾ ੧, ਵਾਰ ੨ਸ, ੧, ੧ : ੫ (463)

ਫੁਰਮਾਣੈ-ਹੁਕਮ ਵਿਚ, ਹੁਕਮ ਅਨੁਸਾਰ, ਵੇਖੋ 'ਫੁਰਮਾਣੁ' (1)

*ਸਾਧਿਕ ਸਿਧ ਗੁਰੂ ਬਹੁ ਚੇਲੇ ਖੋਜਤ ਫਿਰਹਿ ਫੁਰਮਾਣੈ॥*

- ਰਾਮ ੧, ਸਿਗੋ ੭੩ : ੩ (946)

ਫੁਰਮਾਨੀ-(ਫ਼ਾ. فرمانبرداری ਫਰਮਾਨਬਰਦਾਰੀ) ਅਗਿਆਕਾਰਤਾ, ਹੁਕਮ ਦੀ ਪਾਲਣਾ ਕਰਨਾ

*ਫੁਰਮਾਨੀ ਹੈ ਕਾਰ ਖਸਮਿ ਪਠਾਇਆ॥*

- ਮਾਝ ੧, ਵਾਰ ੧੦ : ੫ (142)

ਫੁਰਮਾਨੁ-ਹੁਕਮ, ਵੇਖੋ 'ਫੁਰਮਾਣੁ'

*ਸਚੁ ਤੇਰਾ ਫੁਰਮਾਨੁ ਸਬਦੇ ਸੋਹਿਆ॥*

- ਮਾਝ ੧, ਵਾਰ ੨੬ : ੪ (150)

ਫੁਰਮਾਵਹਿ-ਹੁਕਮ ਕਰੇ, ਵੇਖੋ 'ਫੁਰਮਾਇ'

*ਜਿਉ ਫੁਰਮਾਵਹਿ ਤਿਉ ਚਲਾ ਸਚੁ ਲਾਲ ਪਿਆਰੇ॥*

- ਮਾਰੂ ੧, ਅਸ ੪, ੧* : ੨ (1010)

ਫੁਰਮਾਵੈ-ਹੁਕਮ ਕਰੇ, ਵੇਖੋ 'ਫੁਰਮਾਇ'

*ਅਲਹ ਅਵਲਿ ਦੀਨ ਕੋ ਸਾਹਿਬੁ ਜੋਰੁ ਨਹੀ ਫੁਰਮਾਵੈ॥*

- ਆਸਾ ਕਬ, ੧੭, ੧ : ੨ (480)

# ਬ

ਬਸਤਨੀ-(ਫ਼ਾ. بستن ਬਸਤਨ) ਬੰਨ੍ਹਣਾ; ਤੈਨੂੰ ਬੰਨ੍ਹੇਗਾ

*ਜਬ ਅਜਰਾਈਲੁ ਬਸਤਨੀ ਤਬ ਚਿ ਕਾਰੇ ਬਿਦਾਇ॥*

- ਤਿਲੰ ੫, ੧, ੩ : ੨ (723)

ਬਹਲ-(ਫ਼ਾ. بہل, ਬਿਹਿਲ) ਅਰਪਣ, ਭੇਟਾ

*ਪ੍ਰਾਨ ਮਨੁ ਧਨੁ ਸੰਤ ਬਹਲ॥*

- ਮਾਲੀ ੫, ੪, ੧ : ੪ (987)

ਬਹਾਨਾ-(ਫ਼ਾ. بہانہ ਬਹਾਨਹ) ਦਲੀਲ, ਹੀਲ-ਹੁਜਤ

*ਸਾਹਿਬ ਤੇ ਸੇਵਕੁ ਸੇਵ ਸਾਹਿਬ ਤੇ ਕਿਆ ਕੋ ਕਹੈ ਬਹਾਨਾ॥*

- ਬਿਲਾ ੩, ੩, ੧ : ੧ (797)

ਬਹਾਨੈ-ਜੁਗਤ ਨਾਲ, ਵੇਖੋ 'ਬਹਾਨਾ'

*ਕਰਉ ਅਢਾਈ ਧਰਤੀ ਮਾਂਗੀ ਬਾਵਨ ਰੂਪਿ ਬਹਾਨੈ॥*

- ਪ੍ਰਭਾ ੧, ਅਸ ੪, ੩ : ੧ (1344)

ਬਕਰੀਦਿ-(ਅ. بقر عید ਬਕ਼ਰ-ਈਦ) ਕੁਰਬਾਨੀ ਦੀ ਈਦ ਜੋ ਹਜ਼ਰਤ ਇਬਰਾਹੀਮ ਵੱਲੋਂ ਆਪਣੇ ਬੱਚੇ ਨੂੰ ਅੱਲ੍ਹਾ ਦੇ ਨਾਂ ਤੇ ਕੁਰਬਾਨ ਕਰਨ ਦੀ ਯਾਦ ਵਿਚ ਮਨਾਈ ਜਾਂਦੀ ਹੈ

*ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ*
*ਮਾਨੀਅਹਿ ਸੇਖ ਸਹੀਦ ਪੀਰਾ॥*

- ਮਲਾ ਰਵਿ, ੨, ੨ : ੧ (1293)

ਬਖਸ-(ਫ਼ਾ. بخش, بخشش ਬਖ਼ਸ਼, ਬਖ਼ਸ਼ਿਸ਼) ਦਾਤ, ਬਖਸ਼ਿਸ਼, ਮਿਹਰ

*ਸਭਨਾ ਕਾ ਦਾਤਾ ਏਕੁ ਹੈ ਆਪੇ ਬਖਸ ਕਰੇਇ॥*

- ਸਿਰੀ ੩, ੪੨, ੪ : ੧ (30)

ਬਖਸਹਿ-ਬਖਸ਼ਿਸ਼ ਕਰੇਂ, ਮਿਹਰ ਕਰੇਂ, ਵੇਖੋ 'ਬਖਸ'

*ਇਕਨਾ ਬਖਸਹਿ ਮੇਲਿ ਲੈਹਿ ਗੁਰਮਤੀ ਤੁਧੈ ਲਾਇਆ॥*

- ਮਾਝ ੧, ਵਾਰ ੩ : ੪ (139)

ਬਖਸਣਹਾਰ-(ਫ਼ਾ. بخشندہ بخش ਬਖ਼ਸ਼ਿੰਦਾ, ਬਖ਼ਸ਼) ਬਖਸ਼ਣ ਵਾਲਾ, ਬਖਸ਼ਿਸ਼ ਕਰਨ ਵਾਲਾ

*ਗੁਰ ਸਰਣਾਈ ਭਜਿ ਪਏ ਬਖਸੇ ਬਖਸਣਹਾਰ॥*

- ਆਸਾ ੩, ਅਸ ੩੨, ੩ : ੨ (430)

ਬਖਸਣਹਾਰਾ-ਬਖਸ਼ਿਸ਼ ਕਰਨ ਵਾਲਾ, ਵੇਖੋ 'ਬਖਸਣਹਾਰ'

*ਆਪੇ ਮੇਲਿ ਮਿਲੀਐ ਜੀਉ ਆਪੇ ਬਖਸਣਹਾਰਾ॥*

- ਗਉ ੩, ਛੰਤ ੩, ੪ : ੨ (245)

ਬਖਸਣਹਾਰੁ-ਬਖਸ਼ਿਸ਼ ਕਰਨ ਵਾਲਾ, ਵੇਖੋ 'ਬਖਸਣਹਾਰ'

*ਤੁਧੁ ਜੇਵਡੁ ਦਾਤਾ ਕੋ ਨਹੀ ਤੂ ਬਖਸਣਹਾਰੁ॥*

- ਮਾਰੂ ੧, ਅਸ ੫, ੬ : ੨ (1011)

ਬਖਸੰਦ-(ਫ਼ਾ. بخشنده ਬਖ਼ਸ਼ਿੰਦਹ) ਬਖਸ਼ਿਸ਼ ਕਰਨ ਵਾਲਾ

*ਕ੍ਰਿਪਾ ਨਿਧਾਨ ਦਇਆਲ ਬਖਸੰਦ॥*

- ਗਉ ੫, ਸੁਖ ੧੬, ੧ : ੮ (284)

ਬਖਸੰਦਗੀ-(ਫ਼ਾ. بخشندگی ਬਖ਼ਸ਼ਦੰਗੀ) ਬਖਸ਼ਿਸ਼,ਭਾਵ 'ਬਖਸ਼ੰਦ'

*ਤੇਰੀ ਪਨਹ ਖੁਦਾਇ ਤੂ ਬਖਸੰਦਗੀ॥*

- ਆਸਾ ਫਰ, ੧, ੪ : ੧ (488)

ਬਖਸੰਦਾ-ਬਖਸ਼ਿਸ਼ ਕਰਨ ਵਾਲਾ, ਵੇਖੋ 'ਬਖਸੰਦ'

*ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ॥*

- ਮਾਰੂ ੫, ਵਾਰ ੭ : ੬ (1096)

ਬਖਸੰਦੁ- ਬਖਸ਼ਣਹਾਰ, ਵੇਖੋ 'ਬਖਸੰਦ'

*ਗੁਰੁ ਕਰਤਾ ਗੁਰੁ ਸਦ ਬਖਸੰਦੁ॥*

- ਮਾਰੂ ੫, ਸੋਲਾ ੯, ੧੨ : ੨ (1080)

ਬਖਸਨਹਾਰ-(ਫ਼ਾ. بخشنده ਬਖ਼ਸ਼ਿੰਦਹ) ਮੁਆਫ਼ ਕਰਨ ਵਾਲਾ

*ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ॥*

- ਗਉ ੫, ਬਾਅ ਪ੨ਸ : ੨ (261)

ਬਖਸਨਹਾਰਾ-ਮੁਆਫ ਕਰਨ ਵਾਲਾ, ਵੇਖੋ 'ਬਖਸਨਹਾਰ'

*ਅਸੰਖ ਖਤੇ ਖਿਨ ਬਖਸਨਹਾਰਾ॥*

- ਗਉ ੫, ਬਾਅ ੪੯ : ੭ (260)

ਬਖਸਨਹਾਰੇ-ਮੁਆਫ ਕਰਨ ਵਾਲਾ, ਵੇਖੋ 'ਬਖਸਨਹਾਰ'

*ਹਮ ਅਪਰਾਧੀ ਸਦ ਭੂਲਤੇ ਤੁਮ੍ ਬਖਸਨਹਾਰੇ॥*

- ਬਿਲਾ ੫, ੩੪, ੧* : ੨ (809)

ਬਖਸਾਇ-(ਫ਼ਾ. بخشیدن ਬਖ਼ਸ਼ੀਦਨ) ਮੁਆਫ਼ ਕਰਵਾਣਾ

*ਸਭੇ ਗੁਨਹ ਬਖਸਾਇ ਲਇਓਨੁ ਮੇਲੇ ਮੇਲਣਹਾਰਿ॥*

- ਆਸਾ ੩, ਅਸ ੩੪, ੮ : ੧ (428)

ਬਖਸਾਇਆ-ਮੁਆਫ਼ ਕਰਾਇਆ, ਵੇਖੋ 'ਬਖਸਾਇ'

*ਅਵਗਣ ਗੁਣੀ ਬਖਸਾਇਆ ਹਰਿ ਸਿਉ ਲਿਵ ਲਾਈ॥*

- ਆਸਾ ੩, ਅਸ ੩੩, ੧* : ੧ (428)

ਬਖਸਾਈਅਹਿ-ਮੁਆਫ਼ ਕਰਾਏ ਜਾਣਗੇ, ਵੇਖੋ 'ਬਖਸਾਇ'

*ਪੂਰੈ ਗੁਰਿ ਬਖਸਾਈਅਹਿ ਸਭਿ ਗੁਨਹ ਫਕੀਰੈ॥*

- ਮਾਰੂ ੧, ਅਸ ੬ , ੧ : ੪ (1012)

ਬਖਸਾਵਣਿਆ-ਬਖਸ਼ੀਦੇ (ਮੁਆਫ਼ ਕਰੀਦੇ) ਹਨ

*ਅਵਗਣਿ ਮੁਠੀ ਮਹਲੁ ਨ ਪਾਏ ਅਵਗਣ ਗੁਣਿ ਬਖਸਾਵਣਿਆ॥*

- ਮਾਝ ੧, ਅਸ ੧, ੬ : ਬ (109)

ਬਖਸਾਤੇ-ਬਖਸ਼ ਦਿੱਤੇ, ਮੁਆਫ਼ ਕਰ ਦਿੱਤੇ, ਵੇਖੋ 'ਬਖਸਾਇ'

*ਹਮ ਅਪਰਾਧੀ ਤੁਮ੍ ਬਖਸਾਤੇ॥*

- ਭੈਰ ੫, ੨ਬ, ੧ : ੨ (1141)

ਬਖਸਿ-(1) ਬਖਸ਼ ਕੇ, ਮੁਆਫ਼ ਕਰਕੇ, ਵੇਖੋ 'ਬਖਸਾਇ'

*ਆਪੇ ਜਗਜੀਵਨੁ ਸੁਖਦਾਤਾ ਆਪੇ ਬਖਸਿ ਮਿਲਾਏ॥*

- ਸਿਰੀ ੩, ੪੮, ੨ : ੧ (32)

(2) ਮਿਹਰ ਕਰਕੇ, ਬਖਸ਼ਿਸ਼ ਕਰਕੇ, ਵੇਖੋ 'ਬਖਸ'

*ਗੁਰਮੁਖਿ ਬਖਸਿ ਜਮਾਈਅਨੁ ਮਨਮੁਖੀ ਮੂਲੁ ਗਵਾਇਆ॥*

- ਗਉ ੪, ਵਾਰ ੯ਸ, ੪, ੧ : ੨ (304)

ਬਖਸਿਓਸੁ-ਉਸ ਨੇ ਬਖਸ਼ ਦਿਤਾ, ਵੇਖੋ 'ਬਖਸਾਇ'

*ਜਿਥੈ ਕੋ ਵੇਖੈ ਤਿਥੈ ਮੇਰਾ ਸਤਿਗੁਰੂ ਹਰਿ ਬਖਸਿਓਸੁ ਸਭੁ ਜਹਾਨੁ॥*

- ਬਿਲਾ ੪, ਵਾਰ ੧੦ : ੩ (853)

ਬਖਸਿਓਨੁ-ਉਸਨੇ ਬਖਸ਼ਿਆ, ਵੇਖੋ 'ਬਖਸ'

*ਭਗਤਿ ਖਜਾਨਾ ਬਖਸਿਓਨੁ ਹਰਿ ਨਾਮੁ ਨਿਧਾਨੁ॥*

- ਸੂਹੀ ੩, ਵਾਰ ੪ : ੫ (786)

ਬਖਸਿਅਨੁ-ਉਨ੍ਹਾਂ ਨੇ ਬਖਸ਼ੇ, ਮੁਆਫ਼ ਕੀਤੇ, ਵੇਖੋ 'ਬਖਸਾਇ'

*ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ ਸਾਚੈ ਸਬਦਿ ਵੀਚਾਰਿ॥*

- ਸੋਰ ੩, ਅਸ ੨, ੨ : ੧ (638)

ਬਖਸਿਆ-(1)ਬਖਸ਼ਿਸ਼ ਕੀਤੀ, ਵੇਖੋ 'ਬਖਸ'

*ਨਾਨਕ ਕਉ ਗੁਰਿ ਬਖਸਿਆ ਨਾਮੈ ਸੰਗਿ ਜੁਟੂ॥*

- ਗਉ ੪, ਵਾਰ ੨੯ : ੫ (315)

(2) ਮੁਆਫ਼ ਕੀਤਾ, ਵੇਖੋ 'ਬਖਸਾਇ'

*ਭੂਲ ਚੂਕ ਅਪਨਾ ਬਾਰਿਕੁ ਬਖਸਿਆ ਪਾਰਬ੍ਰਹਮ ਭਗਵਾਨਾ॥*

- ਆਸਾ ੫, ੪੮, ੧ : ੨ (383)

ਬਖਸਿਹਿ-(1) ਬਖਸ਼ ਦੇਵੇ, ਮੁਆਫ਼ ਕਰ ਦੇਵੇ, ਵੇਖੋ 'ਬਖਸਾਇ'

*ਲੂਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ॥*

- ਮਾਰੂ ੧, ੬, ੪ : ੧ (991)

(2) ਬਖਸ਼ਿਸ਼ ਕਰੇ, ਮਿਹਰ ਕਰੇ, ਵੇਖੋ 'ਬਖਸ'

*ਇਕਨ੍ਹਾ ਬਖਸਿਹਿ ਮੇਲਿ ਲੈਹਿ ਇਕਿ ਦਰਗਹ ਮਾਰਿ ਕਢੇ ਕੂੜਿਆਰ॥*

- ਆਸਾ ੩, ੩੨, ੩ : ੨ (427)

ਬਖਸਿੰਦ-ਮੁਆਫ਼ ਕਰ ਦਿੱਤੇ, ਵੇਖੋ 'ਬਖਸਾਇ'

*ਜੀਅ ਜੰਤ ਸਗਲੇ ਬਖਸਿੰਦ॥*

- ਗੋਂਡ ੫, ੧੫, ੧ : ੪ (866)

ਬਖਸਿੰਦਾ-ਮੁਆਫ਼ ਕਰਨ ਵਾਲਾ, ਵੇਖੋ 'ਬਖਸਨਹਾਰ'

*ਗੁਰੁ ਦਇਆਲੁ ਸਦਾ ਬਖਸਿੰਦਾ॥*

- ਮਾਰੂ ੫, ਸੋਲਾ ੪, ੧ ; ੨ (1074)

ਬਖਸਿੰਦੁ-(1) ਮੁਆਫ਼ ਕਰਨ ਵਾਲਾ, ਵੇਖੋ 'ਬਖਸਨਹਾਰ'

*ਨਾਨਕ ਸਗਲੇ ਦੋਖ ਉਤਾਰੀਅਨੁ ਪ੍ਰਭੁ ਪਾਰਬ੍ਰਹਮ ਬਖਸਿੰਦੁ॥*

- ਸਿਰੀ ੫, ੮੨, ੪ :੩ (46)

(2) ਬਖ਼ਸ਼ਿਸ਼ ਕਰਨ ਵਾਲਾ, ਦਾਤ ਬਖਸ਼ਣ ਵਾਲਾ, ਵੇਖੋ 'ਬਖਸੰਦ'

*ਸੰਤ ਅਰਾਧਨਿ ਸਦ ਸਦਾ ਸਭਨਾ ਕਾ ਬਖਸਿੰਦੁ॥*

- ਮਾਝ ੫, ਦਿਨ ੩ : ੧ (137)

ਬਖਸੀ-ਮੁਆਫ਼ ਕਰੋ, ਵੇਖੋ 'ਬਖਸਾਇ'

*ਬਖਸੀ ਹਿੰਦੂ ਮੈ ਤੇਰੀ ਗਾਇ॥*

- ਭੈਰ ਨਾਮ, ੧੦, ੨੨ : ੨ (1166)

ਬਖਸੀਅਹਿ-ਬਖਸ਼ੇ ਜਾਂਦੇ, ਭਾਵ ਮਾਫ਼ ਕੀਤੇ ਜਾਂਦੇ, ਵੇਖੋ 'ਬਖਸਾਇ'

*ਨਾਨਕ ਬਖਸੇ ਬਖਸੀਅਹਿ ਨਾਹਿ ਤ ਪਾਹੀ ਪਾਹਿ॥*

- ਮਾਝ ੧, ਵਾਰ ੨੪ਸ, ੧, ੧ : ੩ (149)

ਬਖਸੀਅਨੁ-ਬਖਸ਼ੀ (ਭਾਵ ਦਾਤ ਵਜੋਂ ਦਿਤੀ) ਜਾਂਦੀ ਹੈ, ਵੇਖੋ 'ਬਖਸ'

*ਹਰਿ ਭਗਤਾਂ ਨੋ ਨਿਤ ਨਾਵੈ ਦੀ ਵਡਿਆਈ ਬਖਸੀਅਨੁ ਨਿਤ ਚੜੈ ਸਵਾਈ॥*

- ਗਉ ੪, ਵਾਰ ੩੦ਸ, ੪, ੨ : ੩ (316)

ਬਖਸੀਐ-ਬਖਸੀ (ਭਾਵ ਦਾਤ ਵਜੋਂ ਦਿੱਤੀ) ਜਾਂਦੀ ਹੈ, ਵੇਖੋ 'ਬਖਸ'

*ਸਿਫਤਿ ਜਿਨਾ ਕਉ ਬਖਸੀਐ ਸੇਈ ਪੋਤੇਦਾਰ॥*

- ਸਾਰ ੪, ਵਾਰ ੫ਸ, ੨, ੨ : ੧ (1239)

ਬਖਸੀਸ-ਦਾਤ, ਬਖ਼ਸ਼ਿਸ਼, ਮਿਹਰ, ਵੇਖੋ 'ਬਖਸ'

*ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥*

- ਜਪੁ ੧, ੨ : ੪ (1)

ਬਖਸੀਸੀ-ਬਖ਼ਸ਼ਿਸ਼ ਕਰਨ ਵਾਲਾ, ਦਾਤਾਰ, ਵੇਖੋ 'ਬਖਸੰਦ'

*ਤੂੰ ਬਖਸੀਸੀ ਅਗਲਾ ਨਿਤ ਦੇਵਹਿ ਚੜਹਿ ਸਵਾਇਆ॥*

- ਆਸਾ ੧, ਵਾਰ ੭ : ੪ (467)

ਬਖਸੇ-(1) ਦਾਤ ਦੇਵੇ, ਮਿਹਰ ਕਰੇ, ਵੇਖੋ 'ਬਖਸ'

*ਜਿਸ ਨੋ ਬਖਸੇ ਸਿਫਤਿ ਸਾਲਾਹ॥*

- ਜਪੁ ੧, ੨੫ : ੧੬ (5)

(2) ਮੁਆਫ਼ ਕਰ ਦੇਵੇ, ਵੇਖੋ 'ਬਖਸਾਇ'

*ਜੇ ਗੁਰੁ ਝਿੜਕੇ ਤ ਮੀਠਾ ਲਾਗੈ ਜੇ ਬਖਸੇ ਤ ਗੁਰ ਵਡਿਆਈ॥*

- ਸੂਹੀ ੪, ਅਸ ੧, ੨੫ : ੧ (758)

ਬਖਸੈ-ਦਾਤ ਦੇਵੇ, ਵੇਖੋ 'ਬਖਸ'

*ਸਿਫਤਿ ਖਜਾਨਾ ਬਖਸ ਹੈ ਜਿਸੁ ਬਖਸੈ ਸੋ ਖਰਚੈ ਖਾਇ॥*

- ਬਿਹਾ ੪, ਵਾਰ ੧ਸ, ੩, ੨ : ੧ (548)

ਬਖੀਲ-(ਅ. بخیل ਬਖ਼ੀਲ) ਕੰਜੂਸ, ਸੂਮ, ਤੰਗ-ਦਿਲ; ਚੁਗਲਖੋਰ

*ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥*

- ਤਿਲੰ ੧, ੧, ੪ : ੧ (721)

ਬਖੀਲੀ-(ਅ. بخیلی ਬਖ਼ੀਲੀ) ਚੁਗਲੀ, ਬਦਖੋਹੀ

*ਮਨਮੁਖ ਤਿਨ ਕੀ ਬਖੀਲੀ ਕਿ ਕਰੇ ਜਿ ਸਚੈ ਸਬਦਿ ਸਵਾਰੇ॥*

– ਸਾਰ ੪, ਵਾਰ ੩੨ਸ, ੩, ੨ : ੫ (1249)

ਬਖੋਰਹੁ- {ਫ਼ਾ. خوردن ਖ਼ੁਰਦਨ (ਖਾਣਾ), بخور ਬਖ਼ੁਰ (ਖਾਉ)},ਖਾਓ, ਸੇਵਨ ਕਰੋ

*ਹਕੁ ਹਲਾਲੁ ਬਖੋਰਹੁ ਖਾਣਾ॥*

- ਮਾਰੂ ੫, ਸੋਲਾ ੧੨, ੧੧ : ੧ (1084)

ਬਖੋਰਾਇ-(ਫ਼ਾ. خوردن ਖ਼ੁਰਦਨ) ਤੂੰ ਖਾਂਦਾ ਹੈਂ

*ਗੈਬਾਨ ਹੈਵਾਨ ਹਰਾਮ ਕੁਸਤਨੀ ਮੁਰਦਾਰ ਬਖੋਰਾਇ॥*

- ਤਿਲੰ ੫, ੧, ੨ : ੧ (723)

ਬਗੀਚਾ-(ਫ਼ਾ. باغچہ ਬਾਗਚਾ) ਛੋਟਾ ਬਾਗ

*ਏਕੁ ਬਗੀਚਾ ਪੇਡ ਘਨ ਕਰਿਆ॥*

– ਆਸਾ ੫, ੫੬, ੧ : ੧ (385)

ਬਜਗਾਰੀ-(ਫ਼ਾ. بزہ گاری ਬਜਹ+ਗਾਰੀ) ਪਾਪ, ਬੁਰਾਈ, ਗੁਨਾਹ

*ਦੇਉ ਜਬਾਬੁ ਹੋਇ ਬਜਗਾਰੀ॥*

– ਭੈਰ ਕਬ, ੧੫, ੪: ੨ (1161)

ਬਜਾਰਹਿ-(ਫ਼ਾ. بازار ਬਾਜ਼ਾਰ) ਬਾਜ਼ਾਰ ਨੂੰ (ਉਹ ਸਥਾਨ ਜਿਥੇ ਲੈਣ-ਦੇਣ ਹੋਵੇ)

*ਬਜਾਰੀ ਸੋ ਜੁ ਬਜਾਰਹਿ ਸੋਧੈ॥*
(ਸਰੀਰ ਰੂਪੀ ਬਾਜ਼ਾਰ ਨੂੰ)

- ਗੌਂਡ ਕਬ, ੧੦, ੩ : ੧ (873)

ਬਜਾਰੀ-(ਫ਼ਾ. بازاری ਬਾਜ਼ਾਰੀ) ਅਵਾਰਾ,ਵਿੱਭਚਾਰੀ

*ਬਜਾਰੀ ਸੋ ਜੁ ਬਜਾਰਹਿ ਸੋਧੈ॥* (ਭਾਵ ਕੰਜਰ)

- ਗੌਂਡ ਕਬ, ੧੦, ੩ : ੧ (873)

ਬੰਦ-(ਫ਼ਾ. بند ਬੰਦ) ਬੰਧਨ, ਸੰਗਲ

*ਮਿਰਤਕ ਭਏ ਦਸੈ ਬੰਦ ਛੂਟੇ ਮਿਤ੍ਰ ਭਾਈ ਸਭ ਛੋਰੇ॥*

- ਆਸਾ ਕਬ, ੧੮, ੫ : ੧ (480)

ਬਦ-(ਫ਼ਾ. بد ਬਦ) ਭੈੜਾ, ਬੁਰਾ, ਬਦ

*ਬਨਿਤਾ ਛੋਡਿ ਬਦ ਨਦਰਿ ਪਰ ਨਾਰੀ॥*

- ਪ੍ਰਭਾ ੫, ਅਸ ੨, ੫ : ੩ (1348)

ਬੰਦਉ-(ਫ਼ਾ. بندا ਬੰਦਾ) ਬੱਝਾ ਹੋਇਆ, ਸੇਵਕ, ਬੰਦਾ

*ਬੰਦਉ ਹੋਇ ਬੰਦਗੀ ਗਹੈ॥*

- ਗਉ ਕਬ, ਬਾਅ ੨੯ : ੩ (341)

ਬੰਦਸਿ-(ਫ਼ਾ. بندش ਬੰਦਸ਼) ਬਣਾਵਟ ਅਥਵਾ ਸ਼ਕਲ ਵਾਲਾ ਭਾਵ ਵਰਗਾ

*ਤੈਡੀ ਬੰਦਸਿ ਮੈ ਕੋਇ ਨ ਡਿਠਾ ਤੂ ਨਾਨਕ ਮਨਿ ਭਾਣਾ॥*( ਭਾਵ ਵਰਗਾ)

- ਰਾਮ ੫, ਵਾਰ ੧੫ਸ, ੫, ੧ : ੧ (964)

ਬੰਦਗੀ-(ਫ਼ਾ. بندگی ਬੰਦਗੀ) ਭਗਤੀ, ਇਬਾਦਤ

*ਬੰਦੇ ਬੰਦਗੀ ਇਕਤੀਆਰ॥*

- ਗਉ ਕਬ, ੬੯, ੧* : ੧ (338)

*ਸੇਖ ਫਰੀਦੈ ਖੈਰੁ ਦੀਜੈ ਬੰਦਗੀ॥*

- ਆਸਾ ਫਰ, ੧, ੪ : ੨ (488)

ਬਦਦੁਆਇ-(ਫ਼ਾ. بددعا ਬਦ+ਦੁਆ) ਬਦ-ਅਸੀਸ

*ਲੈਦਾ ਬਦਦੁਆਇ ਤੂੰ ਮਾਇਆ ਕਰਹਿ ਇਕਤ॥*

- ਸਿਰੀ ੫, ੭੧, ੩ : ੧ (42)

ਬਦਨਾਉ-(ਫ਼ਾ. بدنام ਬਦਨਾਮ) ਬੁਰੀ ਸ਼ੋਭਾ (ਸੋਅ) ਵਾਲਾ, ਬਦਨਾਮ

*ਜਉ ਛੁਟੜਿ ਘਰਿ ਘਰਿ ਫਿਰੈ ਦੁਹ- ਚਾਰਣਿ ਬਦਨਾਉ॥*

- ਸੋਰ ੪, ਵਾਰ ੭ਸ, ੩, ੨ : ੨ (645)

ਬਦਨਾਵੀ-(ਫ਼ਾ. بدنامی ਬਦਨਾਮੀ) ਭੈੜੀ ਸ਼ੋਭਾ

*ਜੇ ਕੋ ਨਾਉ ਲਏ ਬਦਨਾਵੀ ਕਲਿ ਕੇ ਲਖਣ ਏਈ॥*

- ਰਾਮ ੧, ਅਸ ੧, ੩ : ੨ (902)

ਬਦਫੈਲੀ-(ਫ਼ਾ. بدفعلی ਬਦਫ਼ਿਅਲੀ) ਬੁਰੇ ਕੰਮ, ਬਦਕਾਰੀ, ਮੰਦੇ ਕੰਮ

*ਖਾਇ ਖਾਇ ਕਰੇ ਬਦਫੈਲੀ ਜਾਣੁ ਵਿਸੂ ਕੀ ਵਾੜੀ ਜੀਉ॥*

- ਮਾਝ ੫, ੩੭, ੨ : ੩ (105)

ਬਦਬਖਤ-(ਫ਼ਾ. بدبخت ਬਦਬਖ਼ਤ) ਅਭਾਗਾ, ਮੰਦਭਾਗਾ

*ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥*

- ਤਿਲੰ ੧, ੧, ੪ : ੧ (721)

ਬਦਰਾ-(ਅ਼. بدراہ ਬਦਰਾਹ) ਥੈਲਾ, ਤੋੜਾ, ਤੋਬਰਾ, ਝੋਲਾ

*ਨਾਨਕ ਬਦਰਾ ਮਾਲ ਕਾ ਭੀਤਰਿ ਧਰਿਆ ਆਣਿ॥*

- ਸੂਹੀ ੩, ਵਾਰ ੧੨ਸ, ੧, ੧ : ੧ (789)

ਬਦਲਹਾ-(ਫ਼ਾ. بدلہ ਬਦਲਾ) ਇਵਜ਼ ਵਿਚ, ਬਦਲੇ ਵਿਚ

*ਦੁਲਭ ਜਨਮੁ ਚਿਰੰਕਾਲ ਪਾਇਓ ਜਾਤਉ ਕਉਡੀ ਬਦਲਹਾ॥*

- ਸਾਰ ੫, ੪, ੧ : ੧ (1203)

ਬਦਲਾਵਨਿ-ਬਦਲ ਵਿਚ, ਵੱਟੇ ਵਿਚ, ਇਵਜ਼ਾਨੇ ਵਿਚ, ਵੇਖੋ, 'ਬਦਲਹਾ'

*ਆਨ ਦੇਵ ਬਦਲਾਵਨਿ ਦੈਹਉ॥*

- ਗੋਂਡ ਨਾਮ, ੬, ੧* : ੨ (874)

ਬਦਲੇ-ਬਦਲ ਵਿਚ, ਵੱਟੇ ਵਿਚ, ਵੇਖੋ 'ਬਦਲਹਾ'

*ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ॥*

- ਗਉ ੧, ੧੮, ੧ : ੨ (156)

ਬਦਲੈ-ਇਵਜ਼ ਵਿਚ, ਵੱਟੇ ਵਿਚ, ਵੇਖੋ 'ਬਦਲਹਾ'

*ਇਹੁ ਮਾਣਕੁ ਜੀਉ ਨਿਰਮੋਲੁ ਹੈ ਇਉ ਕਉਡੀ ਬਦਲੈ ਜਾਇ॥*

- ਸਿਰੀ ੧, ੨੨, ਬ : ੩ (22)

ਬੰਦਾ-(ਫ਼ਾ. بندا ਬੰਦਾ) ਦਾਸ, ਸੇਵਕ

*ਵਖਤੁ ਵੀਚਾਰੇ ਸੁ ਬੰਦਾ ਹੋਇ॥*

- ਸਿਰੀ ੪, ਵਾਰ ੪ਸ, ੧, ੧ : ੨ (84)

ਬੰਦਿ-(ਫ਼ਾ. بند ਬੰਦ) ਬੰਧਨ ਤੋਂ

*ਬੰਦਿ ਖਲਾਸੀ ਭਾਣੈ ਹੋਇ॥*

- ਜਪੁ ੧, ੨੫ : ੧੦ (5)

ਬੰਦਿਗੀ-(ਫ਼ਾ. بندگی ਬੰਦਗੀ) ਭਗਤੀ

*ਕਰਿ ਬੰਦਿਗੀ ਛਾਡਿ ਮੈ ਮੇਰਾ॥*

- ਸੂਹੀ ਰਵਿ, ੨, ੨ : ੩ (794)

ਬਦੀ-(ਫ਼ਾ. بدی ਬਦੀ) ਬੁਰਾਈ

*ਜੇ ਬਦੀ ਕਰੇ ਤਾ ਤਸੂ ਨ ਛੀਜੈ॥*

- ਧਨਾ ੧, ੬, ੧ : ੨ (662)

ਬੰਦੀ-(1) ਦਾਸੀ, ਸੇਵਕ, ਵੇਖੋ 'ਬੰਦਾ'

*ਮਾਇਆ ਬੰਦੀ ਖਸਮ ਕੀ ਤਿਨ ਅਗੈ ਕਮਾਵੈ ਕਾਰ॥*

- ਸਿਰੀ ੪, ਵਾਰ ੧੮ਸ, ੩, ੨ : ੨ (90)

(2) ਬੰਧਨ, ਕੈਦ, ਵੇਖੋ 'ਬੰਦ'

*ਬੰਦੀ ਅੰਦਰਿ ਸਿਫਤਿ ਕਰਾਏ ਤਾ ਕਉ ਕਹੀਐ ਬੰਦਾ॥*

- ਆਸਾ ੧, ੩੬, ੪ : ੨ (359)

ਬਦੀਆ-(ਫ਼ਾ. بدی ਬਦੀ) ਬੁਰਾਈਆਂ, ਪਾਪ

*ਕੁਦਰਤਿ ਨੇਕੀਆ ਕੁਦਰਤਿ ਬਦੀਆ ਕੁਦਰਤਿ ਮਾਨੁ ਅਭਿਮਾਨੁ॥*

- ਆਸਾ ੧, ਵਾਰ ੩ਸ, ੧, ੨ : ੬ (464)

ਬੰਦੀਖਾਨਾ-(ਫ਼ਾ. بندی خانہ ਬੰਦੀਖ਼ਾਨਾ) ਕੈਦਖਾਨਾ, ਜੇਲ੍ਹ

*ਲਬੁ ਅਧੇਰਾ ਬੰਦੀਖਾਨਾ ਅਉਗਣ ਪੈਰਿ ਲੁਹਾਰੀ॥*

- ਬਸੰ ੧, ਅਸ ੮, ੩ : ੨ (1191)

ਬੰਦੇ-(ਫ਼ਾ. بندہ ਬੰਦਾਹ) ਸੇਵਕ, ਦਾਸ

*ਹਮ ਮਸਕੀਨ ਖੁਦਾਈ ਬੰਦੇ ਤੁਮ ਰਾਜਸੁ ਮਨਿ ਭਾਵੈ॥*

- ਆਸਾ ਕਬ, ੧੭, ੧ : ੧ (480)

*ਨਗਜ ਤੇਰੇ ਬੰਦੇ ਦੀਦਾਰੁ ਅਪਾਰੁ॥*
(ਭਾਵ ਭਗਤ)

- ਭੈਰ ੫, ੧੦, ੧ : ੧ (1138)

ਬੰਧ-ਬੰਧਨ, ਵੇਖੋ 'ਬੰਦ'

*ਜੇਤੀ ਸਿਆਨਪ ਕਰਮ ਹਉ ਕੀਏ ਤੇਤੇ ਬੰਧ ਪਰੇ॥*

- ਗਉ ੫, ੧੫੯*, ੨ : ੧ (214)

ਬੰਧਨ-ਸੰਗਲ, ਜੰਜਾਲ, ਵੇਖੋ 'ਬੰਦ'

*ਪੰਡਿਤੁ ਪੜੈ ਬੰਧਨ ਮੋਹ ਬਾਧਾ ਨਹ ਬੂਝੈ ਬਿਖਿਆ ਪਿਆਰਿ॥*

- ਸਿਰੀ ੩, ੫੧, ੨ : ੨ (33)

ਬੰਧਨਾ-ਬੰਧਨ, ਪਕੜ, ਫਾਹੀ, ਵੇਖੋ 'ਬੰਦ'

*ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥*

- ਆਸਾ ੧, ਵਾਰ ੭ਸ, ੨ , ੨ : ੨ (466)

ਬੰਧਨਿ-(1) ਬੰਧਨ ਸਦਕਾ, ਬੰਧਨ ਵਿਚ, ਵੇਖੋ 'ਬੰਦ'

*ਬੰਧਨਿ ਬਿਨਸੈ ਮੋਹ ਵਿਕਾਰ॥*

- ਆਸਾ ੧, ਅਸ ੧੦, ੭ : ੨ (416)

*ਇਕਨਾ ਮਨਮੁਖਿ ਸਬਦੁ ਨ ਭਾਵੈ ਬੰਧਨਿ ਬੰਧਿ ਭਵਾਇਆ॥*

- ਸਿਰੀ ੩, ੨੪, ੪ : ੧ (69)

(2) ਰੱਸੀ, ਜ਼ੰਜੀਰ, ਸੰਗਲ, ਵੇਖੋ 'ਬੰਦ'

*ਦਿਸਟਿ ਬਿਕਾਰੀ ਬੰਧਨਿ ਬਾਂਧੈ ਹਉ ਤਿਸਕੈ ਬਲਿ ਜਾਈ॥*

- ਪ੍ਰਭਾ ੧, ੯, ੧ : ੧ (1329)

ਬੰਧਨੁ-ਫਾਹੀ, ਜਾਲ, ਵੇਖੋ 'ਬੰਦ'

*ਬੰਧਚਿ ਬੰਧਨੁ ਪਾਇਆ॥*

- ਰਾਮ ਕਬ, ੧੦, ੧ : ੧ (971)

ਬੰਧਾ-ਫਾਹੀ, ਬੰਧਨ, ਵੇਖੋ 'ਬੰਦ'

*ਬਾਧਿਓ ਆਪਨ ਹਉ ਹਉ ਬੰਧਾ॥*

- ਗਉ ੫, ਬਾਅ ੩੯ : ੫ (258)

ਬੰਧੁ-ਬੰਦਨ, ਵੇਖੋ 'ਬੰਦ'

*ਮਾਇਆ ਮੋਹ ਬੰਧੁ ਪ੍ਰਭਿ ਕੀਤਾ॥*

- ਗਉ ੫, ਬਾਅ ੩੪ : ੬ (257)

ਬਰਕਸ-(ਫ਼ਾ. برعکس ਬਰਅ਼ਕਸ)ਵਿਪਰੀਤ, ਉਲਟ, ਵਿਰੁੱਧ

*ਦਿਨ ਕੀ ਬੈਠ ਖਸਮ ਕੀ ਬਰਕਸ ਇਹ ਬੇਲਾ ਕਤ ਆਈ॥*

- ਗਉ ਕਬ, ੫੪, ੩ : ੧ (335)

ਬਰਕਤਿ-(ਅ. برکت ਬਰਕਤ) (1) ਅਧਿੱਕਤਾ, ਵ੍ਰਿਧੀ, ਵਾਧਾ, ਦੂਣ-ਸਵਾਈ

*ਬਰਕਤਿ ਤਿਨ ਕਉ ਅਗਲੀ ਪੜਦੇ ਰਹਨਿ ਦਰੂਦ॥*

- ਸਿਰੀ ੧, ਅਸ ੧, ੩ : ੩ (53)

(2) ਬਦੌਲਤ, ਕ੍ਰਿਪਾ ਸਦਕਾ

*ਜੋ ਮਨਿ ਚਿਤਿ ਇਕੁ ਅਰਾਧਤੇ ਤਿਨ ਕੀ ਬਰਕਤਿ ਖਾਹਿ ਅਸੰਖ ਕਰੋੜੇ॥*

- ਗਉ ੪, ਵਾਰ ੧੧ : ੨ (306)

ਬਰਕਤੀ-ਬਰਕਤ ਸਦਕਾ, ਬਖਸ਼ਿਸ਼ ਸਦਕਾ, ਵੇਖੋ 'ਬਰਕਤਿ'(2)

*ਪੰਡਿਤ ਤਿਨ ਕੀ ਬਰਕਤੀ ਸਭੁ ਜਗਤੁ ਖਾਇ ਜੋ ਰਤੇ ਹਰਿ ਨਾਇ॥*

- ਸੋਰ ੪, ਵਾਰ ੧੨ਸ, ੩, ੨ : ੩ (647)

ਬਰਖੁਰਦਾਰ-(ਫ਼ਾ. برخوردار ਬਰਖ਼ੁਰਦਾਰ)ਚੰਗੇ ਭਾਗਾਂ ਵਾਲਾ, ਅਜੀਜ਼, ਖੁਸ-ਕਿਸਮਤ, ਭਲਾ ਬੱਚਾ

*ਖ਼ੁਦਾਇ ਏਕੁ ਬੁਝਿ ਦੇਵਹੁ ਬਾਂਗਾਂ ਬੁਰਗੂ ਬਰਖੁਰਦਾਰ ਖਰਾ॥*

- ਮਾਰੂ ੫, ਸੋਲਾ ੧੨, ੧੦ : ੩ (1084)

ਬਰਾਤ -(ਅ. برات ਬਰਾਤ) ਜਾਗੀਰ, ਉਹ ਪਰਵਾਨਾ ਜਿਸ ਦੇ ਆਧਾਰ ਤੇ ਖਜ਼ਾਨੇ ਵਿਚੋਂ ਰਕਮ ਪ੍ਰਾਪਤ ਹੁੰਦੀ ਹੈ

*ਬਹੁਤੁ ਪ੍ਰਤਾਪੁ ਗਾਂਉ ਸਉ ਪਾਏ ਦੁਇ ਲਖ ਟਕਾ ਬਰਾਤ ॥*

- ਸਾਰ ਕਬ, ੧, ੧:੧ (1251)

ਬਰਾਬਰਿ-(ਫ਼ਾ. برابر ਬਰਾਬਰ) ਤੁਲ, ਸਮਾਨ, ਵਾਂਗ

*ਜੀਅੜਾ ਅਗਨਿ ਬਰਾਬਰਿ ਤਪੈ ਭੀਤਰਿ ਵਗੈ ਕਾਤੀ॥*

- ਗਉ ੧, ੧੭, ੬ : ੧ (156)

ਬਰਾਬਰੇ-ਤੁਲ, ਸਮਾਨ, ਵੇਖੋ 'ਬਰਾਬਰਿ'

*ਨਾਨਕ ਕੋੜੀ ਨਰਕ ਬਰਾਬਰੇ ਉਜੜੁ ਸੋਈ ਥਾਉ॥*

- ਜੈਤ ੫, ਵਾਰ ੯ਸ, ੫, ੨ : ੨ (707)

ਬਲਾਇ – (ਅ. بلا ਬਲਹ) ਆਫ਼ਤ, ਬਿਪਤਾ, ਮੁਸੀਬਤ

*ਤਿਸ ਕੀ ਗਈ ਬਲਾਇ ਮਿਟੇ ਅੰਦੇਸਿਆ॥*

- ਗੂਜ ੫, ਵਾਰ ੫:੨ (519)

ਬਾਸਾ – (ਫ਼ਾ. باشہ ਬਾਸ਼ਹ) ਸ਼ਿਕਾਰੀ ਪੰਛੀ

*ਉਹੀ ਤੇ ਹਰਿਓ ਉਹਾ ਲੇ ਧਰਿਓ ਜੈਸੇ ਬਾਸਾ ਮਾਸ ਦੇਤ ਝਾਟੁਲੀ॥*

- ਸਾਰ ੫, ੬੧, ੧:੧ (1216)

ਬਾਸੇ-(ਫ਼ਾ. باشہ ਬਾਸ਼ਾ) ਬਾਸ਼ਾ,ਇੱਕ ਸ਼ਿਕਾਰੀ ਪੰਛੀ,ਵੇਖੋ 'ਬਾਸਾ'

*ਵਸਿ ਆਣਿਹੁ ਵੇ ਜਨ ਇਸੁ ਮਨ ਕਉ ਮਨੁ ਬਾਸੇ ਜਿਉ ਨਿਤ ਭਉਦਿਆ॥*

- ਸੂਹੀ ੪, ਛੰਤ ੬, ੨:੧ (776)

ਬਾਕੀ-(ਫ਼ਾ. باقی ਬਾਕ਼ੀ) ਬਕਾਇਆ

*ਧਰਮਰਾਇ ਕਾ ਦਫਤਰੁ ਸੋਧਿਆ ਬਾਕੀ ਰਿਜਮ ਨ ਕਾਈ॥*

- ਸੂਹੀ ਕਬ, ੫, ੩: ੨ (793)

ਬਾਗ-(ਫ਼ਾ. باغ ਬਾਗ਼) ਉਹ ਸਥਾਨ ਜਿਥੇ ਫਲ ਤੇ ਫੁਲਦਾਰ ਬੂਟੇ ਲਗੇ ਹੋਣ

*ਬਾਗ ਸੁਹਾਵੇ ਸੋਹਣੇ ਚਲੈ ਹੁਕਮੁ ਅਫਾਰ॥*

- ਸਿਰੀ ੫, ਅਸ ੨੬, ੬ : ੨ (70)

ਬਾਂਗ-(ਅ. بانگ ਬਾਂਗ) ਚੀਕ, ਅਜ਼ਾਨ, ਨਮਾਜ਼ ਲਈ ਪੁਕਾਰ

*ਕਹੁ ਰੇ ਮੁਲਾਂ ਬਾਂਗ ਨਿਵਾਜ॥*

- ਭੈਰ ਕਬ, ੪, ੧* : ੧ (1158)

ਬਾਂਗਾ-'ਬਾਂਗ' ਦਾ ਬਹੁਵਚਨ, ਨਮਾਜ਼ ਲਈ ਕੀਤੀਆਂ ਪੁਕਾਰਾਂ, ਵੇਖੋ 'ਬਾਂਗ'

*ਬਾਂਗਾ ਬੁਰਗੂ ਸਿੰਙੀਆ ਨਾਲੇ ਮਿਲੀ ਕਲਾਣ॥*

- ਸੂਹੀ ੩, ਵਾਰ ੧੪ਸ, ੧, ੨ : ੧ (790)

ਬਾਂਗਾਂ-ਨਮਾਜ਼ ਲਈ ਕੀਤੀਆਂ ਪੁਕਾਰਾਂ

*ਖੁਦਾਇ ਏਕੁ ਬੁਝਿ ਦੇਵਹੁ ਬਾਂਗਾਂ ਬੁਰਗੂ ਬਰਖੁਰਦਾਰ ਖਰਾ॥*

- ਮਾਰੂ ੫, ਸੋਲਾ ੧੨, ੧੦ : ੩ (1084)

ਬਾਗਾਤਿ-(ਫ਼ਾ. باغات ਬਾਗ਼ਾਤ) ਬਹੁਤ ਸਾਰੇ ਬਾਗ

*ਕਿਆ ਤੂੰ ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਾਤਿ॥*

- ਸਿਰੀ ੫, ੮੨, ੨ : ੨ (50)

ਬਾਗੀਚੇ-(ਫ਼ਾ. باغیچه ਬਾਗ਼ੀਚਾ) ਛੋਟੇ ਬਾਗ਼

*ਸਗਲ ਮੇਵੇ ਸੁੰਦਰ ਬਾਗੀਚੇ॥*

- ਗਉ ੫, ੮੧, ੩ : ੨ (179)

ਬਾਗੁ-ਉਹ ਸਥਾਨ ਜਿਥੇ ਫਲਦਾਰ ਅਥਵਾ ਫੁਲਦਾਰ ਬੂਟੇ ਹੋਣ, ਵੇਖੋ 'ਬਾਗ'

*ਸਭੁ ਤਨੁ ਮਨੁ ਹਰਿਆ ਹੋਇਆ ਮਨੁ ਖਿੜਿਆ ਹਰਿਆ ਬਾਗੁ॥*

- ਬਿਲਾ ੪, ਵਾਰ ੧ਸ, ੪, ੧ : ੪ (849)

ਬਾਜ-(ਫ਼ਾ. باز ਬਾਜ਼) ਇਕ ਸ਼ਿਕਾਰੀ ਪੰਛੀ

*ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ॥*

- ਸਲੋ ਫਰ, ੯੯ : ੨ (1383)

ਬਾਜਾ-'ਬਾਜ' ਦਾ ਬਹੁਵਚਨ, ਵੇਖੋ 'ਬਾਜ'

*ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ॥*

- ਮਾਝ ੧, ਵਾਰ ੧੪ਸ, ੧, ੧ : ੧ (144)

ਬਾਜਾਂ-'ਬਾਜ' ਦਾ ਬਹੁਵਚਨ, ਵੇਖੋ 'ਬਾਜ'

*ਹਰਣਾਂ ਬਾਜਾਂ ਤੈ ਸਿਕਦਾਰਾਂ ਏਨ੍ਹਾ ਪੜ੍ਹਿਆ ਨਾਉ॥*

- ਮਲਾ ੧, ਵਾਰ ੨੨ਸ, ੧, ੨ : ੧ (1288)

ਬਾਜਾਰ-(ਫ਼ਾ. بازار ਬਾਜ਼ਾਰ) ਵੇਚਣ ਤੇ ਖਰੀਦ ਕਰਨ ਦਾ ਸਥਾਨ

*ਹਟ ਪਟਣ ਬਾਜਾਰ ਹੁਕਮੀ ਢਹਸੀਓ॥*

- ਮਾਝ ੧, ਵਾਰ ੮ : ੨ (141)

ਬਾਜਾਰੀ-(ਫ਼ਾ. بازاری ਬਾਜ਼ਾਰੀ) ਅਵਾਰਾ, ਭੌਂਦੂ, ਉਜੱਡ

*ਜੇ ਕੋ ਦਰਗਹ ਬਹੁਤਾ ਬੋਲੈ ਨਾਉ ਪਵੈ ਬਾਜਾਰੀ॥*

- ਆਸਾ ੧, ੩੬, ੩ : ੧ (359)

ਬਾਜਾਰੀਆ-(ਫ਼ਾ. بازاریہ ਬਾਜ਼ਾਰੀਆ) ਮਾਮੂਲੀ ਸੌਦਾਗਰ, ਪਰਚੂਨ ਵੇਚਣ ਵਾਲਾ

*ਵਿਣੁ ਨਾਵੈ ਬਾਜਾਰੀਆ ਭੀਹਾਵਲਿ ਹੋਈ॥*

- ਮਲਾ ੧, ਵਾਰ ੧੨ : ੭ (1283)

ਬਾਜੀ-(ਫ਼ਾ. بازی ਬਾਜ਼ੀ) ਖੇਡ, ਤਮਾਸ਼ਾ

*ਜਗੁ ਸੁਪਨਾ ਬਾਜੀ ਬਨੀ ਖਿਨ ਮਹਿ ਖੇਲੁ ਖੇਲਾਇ॥*

- ਸਿਰੀ ੧, ੧੧, ੩ : ੧ (18)

ਬਾਜੀਗਰ-(ਫ਼ਾ. بازیگر ਬਾਜ਼ੀਗਰ) ਨਟ, ਬਾਜ਼ੀ ਪਾਉਣ ਵਾਲਾ

*ਬਾਜੀਗਰ ਸਉ ਮੋੁਹਿ ਪ੍ਰੀਤਿ ਬਨਿ ਆਈ॥* (ਭਾਵ ਪ੍ਰਭੂ)

- ਆਸਾ ਰਵਿ, ੬, ੩ : ੨ (487)

ਬਾਜੀਗਰਿ-ਨਟ ਨੇ, ਖੇਡ ਰਚਣ ਵਾਲੇ ਨੇ, ਵੇਖੋ 'ਬਾਜੀਗਰ'

*ਬਾਜੀਗਰਿ ਜੈਸੇ ਬਾਜੀ ਪਾਈ॥*

- ਸੂਹੀ ੫, ੧, ੧ : ੧ (736)

ਬਾਜੀਗਰੀ-(ਫ਼ਾ. بازیگری ਬਾਜ਼ੀਗਰੀ) ਤਮਾਸ਼ਾ, ਬਾਜ਼ੀਗਰ ਦੀ ਖੇਡ

*ਬਾਜੀਗਰੀ ਸੰਸਾਰੁ ਕਬੀਰਾ ਚੇਤਿ ਢਾਲਿ ਪਾਸਾ॥*

- ਆਸਾ ਕਬ, ੨੩, ੩ : ੨ (481)

ਬਾਜੀਗਰੁ-ਨਟ, ਵੇਖੋ 'ਬਾਜੀਗਰ'

*ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ ਆਨੈ॥* (ਭਾਵ ਪ੍ਰਭੂ)

- ਗਉ ੫, ੧੨੬, ੩ : ੨ (206)

ਬਾਦਿਸਾਹ-(ਫ਼ਾ. بادشاہ ਬਾਦਸ਼ਾਹ) ਤਖ਼ਤ ਦਾ ਸੁਆਮੀ, ਰਾਜਾ, ਸੁਲਤਾਨ

*ਬਾਦਿਸਾਹ ਸਾਹ ਸਭ ਵਸਿ ਕਰਿ ਦੀਨੇ॥*

- ਗਉ ੫, ੧੦੯*, ੨ : ੧ (201)

ਬਾਦਿਸਾਹਾ-ਬਹੁਤ ਸਾਰੇ ਬਾਦਸ਼ਾਹ, ਵੇਖੋ 'ਬਾਦਿਸਾਹ'

*ਸਤਿਗੁਰ ਗਿਆਨੁ ਸਦਾ ਘਟਿ ਚਾਨਣੁ ਅਮਰੁ ਸਿਰਿ ਬਾਦਿਸਾਹਾ॥*

- ਸੋਰ ੩, ੨, ੪ : ੧ (600)

ਬਾਦਿਸਾਹੀਆ-(ਫ਼ਾ. بادشاہیت ਬਾਦਸ਼ਾਹਿਤ) ਰਾਜ, ਬਾਦਸ਼ਾਹੀ

*ਛਤ੍ਰਧਾਰ ਬਾਦਸਾਹੀਆ ਵਿਚਿ ਸਹਜੇ ਪਰੀਆ॥*

- ਸਿਰੀ ੫, ੭੨, ੧ : ੨ (42)

ਬਾਦਿਸਾਹੁ-(ਫ਼ਾ. بادشاہ ਬਾਦਸ਼ਾਹ) ਰਾਜ ਦਾ ਸੁਆਮੀ, ਸੁਲਤਾਨ

ਬਾਦਿਸਾਹੁ ਚੜਿਓ ਅਹੰਕਾਰਿ॥

- ਭੈਰ ਨਾਮ, ੧੦, ੫ : ੧ (1165)

ਬਾਬਾ-(ਫ਼ਾ. بابا ਬਾਬਾ) ਪਿਤਾ, ਬਾਪ, ਸਤਿਕਾਰਯੋਗ,ਬਜ਼ੁਰਗ

*ਬਾਬਾ ਮੈ ਵਰੁ ਦੇਹਿ ਮੈ ਹਰਿ ਵਰੁ ਭਾਵੈ ਤਿਸ ਕੀ ਬਲਿਰਾਮ ਜੀਉ॥* (ਪ੍ਰਭੂ)

- ਸੂਹੀ ੧, ਛੰਤ ੧, ੨ : ੧ (763)

ਬਿਅਫਤਮ-(ਫ਼ਾ. بیفتم, ਬਿਉਫ਼ਤਮ)ਡਿੱਗ ਪਿਆ

*ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ॥*

- ਤਿਲੰ ੧, ੧, ੨ : ੨ (721)

ਬਿਸਮਿਲਿ-(ਫ਼ਾ. بسمل, ਬਿਸਮਿਲ) ਜਿਬਾਹ ਕੀਤਾ ਹੋਇਆ, ਅੱਧ-ਮੋਇਆ, ਘਾਇਲ

*ਬਿਸਮਿਲਿ ਕੀਆ ਨ ਜੀਵੈ ਕੋਇ॥* (ਰੱਬ ਦਾ ਕੀਤਾ)

- ਭੈਰ ਨਾਮ, ੧੦, ੩ : ੨ (1165)

ਬਿਸੀਆਰ-(ਫ਼ਾ. بسیار, ਬਸਿਯਾਰ) ਬਹੁਤ

*ਇਕਨ੍ਹਾ ਗਲੀ ਜੰਜੀਰੀਆ ਇਕਿ ਤੁਰੀ ਚੜਹਿ ਬਿਸੀਆਰ॥*

- ਆਸਾ ੧, ਵਾਰ ੨੩ : ੩ (475)

ਬਿਹਾਲ-(ਫ਼ਾ. بدحال ਬਦਹ਼ਾਲ) ਭੈੜੇ ਹਾਲ ਵਾਲਾ, ਦੁਖੀ

*ਲਖ ਘਾਟੀਂ ਊਚੌ ਘਨੋ ਚੰਚਲ ਚੀਤ ਬਿਹਾਲ॥*

- ਚਉ ੫, ੯ : ੧ (1364)

ਬਿਹਾਲਿਆ-ਵਿਆਕੁਲ, ਦੁਖੀ, ਵੇਖੋ 'ਬਿਹਾਲ'

*ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ॥*

- ਫੁਨ ੫, ੧੪ : ੧ (1362)

ਬਿਗਾਨਾ-(ਫ਼ਾ. بیگانہ ਬੇਗਾਨਾ) ਓਪਰਾ, ਹੋਰ ਵੇਖੋ 'ਬਿਰਾਨਾ'

*ਤਬ ਇਹੁ ਬਾਵਰੁ ਫਿਰਤ ਬਿਗਾਨਾ॥*

- ਗਉ ੫, ਅਸ ੧, ੧ : ੨ (235)

ਬਿਗਾਨੀ-ਪਰਾਈ, ਦੂਜੇ ਦੀ, ਵੇਖੋ 'ਬਿਗਾਨਾ'

*ਨਾਮ ਬਿਹੂਨ ਧ੍ਰਿਗੁ ਦੇਹ ਬਿਗਾਨੀ॥*

- ਗਉ ੫, ੧੩੪, ੧* : ੨ (192)

ਬਿਚਾਰਾ-(ਫ਼ਾ. بیچارہ ਬੇਚਾਰਾ) ਵਿਚਾਰਾ, ਨਿਮਾਣਾ, ਦੀਨ

*ਨਾਨਕੁ ਗਰੀਬੁ ਕਿਆ ਕਰੈ ਬਿਚਾਰਾ ਹਰਿ ਭਾਵੈ ਤਿਤੁ ਰਾਹਿ ਚਲੀ॥*

- ਦੇਵ ੪, ੨, ੨ : ੨ (527)

ਬਿਚਾਰੀ-ਵਿਚਾਰੀ, ਨਿਮਾਣੀ, ਦੀਨ, ਵੇਖੋ 'ਬਿਚਾਰਾ'

*ਕਿਆ ਚੇਰੀ ਹਾਥ ਬਿਚਾਰੀ॥*

- ਸੋਰ ਕਬ, ੫, ੩ : ੨ (655)

ਬਿਚਾਰੇ-ਵਿਚਾਰੇ, ਨਿਮਾਣੇ, ਦੀਨ, ਵੇਖੋ 'ਬਿਚਾਰਾ'

*ਕਿਆ ਕਿਛੁ ਕਰੈ ਕਿ ਕਰਣੈਹਾਰਾ ਕਿਆ ਇਸੁ ਹਾਥਿ ਬਿਚਾਰੇ॥*

- ਗਉ ੫, ੧੬੫*, ੧ : ੧ (216)

ਬਿਦਾਇ-(ਫ਼ਾ. بدا ਬਦਾ) ਬਕਬਾਦ, ਬੁੜਬੁੜਾਹਟ

*ਜਬ ਅਜਰਾਈਲ ਬਸਤਨੀ ਤਬ ਚਿ ਕਾਰੇ ਬਿਦਾਇ॥*

– ਤਿਲੰ ੫, ੧, ੩: ੨ (723)

ਬਿਬਾਕਾ-(ਫ਼ਾ. بے باقی ਬੇਬਾਕ਼ੀ) ਹਿਸਾਬ ਸਾਫ਼ ਹੋਣਾ, ਲੈਣ ਦੇਣ ਤੋਂ ਬਰੀ, ਲੇਖਾ ਮੁਕ ਜਾਣਾ

*ਹਉਮੈ ਰੋਗ ਮਿਟੇ ਕਿਰਪਾ ਤੇ ਜਮ ਤੇ ਭਏ ਬਿਬਾਕਾ॥*

– ਧਨਾ ੫, ੪, ੩: ੨ (671)

ਬਿਰਾਦਰ-(ਫ਼ਾ. برادر, ਬਿਰਾਦਰ) ਭਰਾ, ਭਾਈ

*ਖਿਲਖਾਨਾ ਬਿਰਾਦਰ ਹਮੂ ਜੰਜਾਲਾ॥*

– ਮਾਰੂ ੫, ਸੋਲਾ ੧੨, ੮ : ੨ (1084)

ਬਿਰਾਦਰਾ- ਭਰਾ, ਭਾਈ, ਵੇਖੋ 'ਬਰਾਦਰ'

*ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ॥*

- ਤਿਲੰ ੫, ੧, ੩ : ੧ (723)

ਬਿਰਾਦਰਾਂ-ਭਰਾਵਾਂ, ਭਾਈਆਂ, ਵੇਖੋ 'ਬਿਰਾਦਰ'

*ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ॥*

- ਤਿਲੰ ੧, ੧, ੨ : ੧ (721)

ਬਿਰਾਨਾ-(ਫ਼ਾ. بیگانہ ਬੇਗਾਨਾ) ਪਰਾਏ ਦਾ, ਦੂਸਰੇ ਦਾ

*ਭਾੜੀ ਕਉ ਓਹੁ ਭਾੜਾ ਮਿਲਿਆ ਹੋਰੁ ਸਗਲ ਭਇਓ ਬਿਰਾਨਾ॥*

- ਗੂਜ ੫, ੮, ੩ : ੨ (497)

ਬਿਰਾਂਨਾ-ਪਰਾਇਆ, ਬਿਗਾਨਾ ਵੇਖੋ 'ਬਿਰਾਨਾ'

*ਅਪਨਾ ਬਿਗਾਰਿ ਬਿਰਾਂਨਾ ਸਾਂਢੈ॥*

- ਗੋਂਡ ਰਵਿ, ੨, ੩ : ੩ (875)

ਬਿਰਾਨੀ- ਪਰਾਈ, ਬਿਗਾਨੀ, ਵੇਖੋ 'ਬਿਰਾਨਾ'

*ਵਜਹੁ ਸਾਹਿਬ ਕਾ ਸੇਵ ਬਿਰਾਨੀ॥*

- ਆਸਾ ੫, ੨੨, ੨ : ੧ (376)

ਬਿਰਾਨੇ-ਬਿਗਾਨੇ, ਪਰਾਏ, ਵੇਖੋ 'ਬਿਰਾਨਾ'

*ਹਰਿ ਬਿਨੁ ਬੈਲ ਬਿਰਾਨੇ ਹੁਈਹੈ॥* (ਭਾਵ ਨਖਸਮੇ)

- ਗੂਜ ਕਬ, ੧, ੧* : ੧ (524)

ਬਿਰਾਨੋ-ਪਰਾਏ, ਵੇਖੋ 'ਬਿਰਾਨਾ'

*ਬਾਟਿ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ॥*

- ਸਾਰ ਪਰ, ੧, ੨ : ੧ (1253)

ਬੀਨਾ-(ਫ਼ਾ. بینا ਬੀਨਾ) (1) ਵੇਖਣ ਵਾਲਾ, ਦ੍ਰਿਸ਼ਟਾ

*ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ॥*

- ਸਿਰੀ ੧, ੩੧, ੧ : ੧ (25)

(2) ਸਿਆਣਾ, ਸਮਝ ਵਾਲਾ

*ਨਾ ਕੋ ਪੜਿਆ ਪੰਡਿਤੁ ਬੀਨਾ ਨਾ ਕੋ ਮੂਰਖੁ ਮੰਦਾ॥*

– ਆਸਾ ੧, ੩੬, ੪ : ੧ (359)

ਬੀਨਾਈਐ-(ਫ਼ਾ. بینائی ਬੀਨਾਈ) ਨਜ਼ਰ ਭਾਵ ਨਿਗਰਾਨੀ

*ਤੂ ਦੇਖਹਿ ਥਾਪਿ ਉਥਾਪਿ ਦਰਿ ਬੀਨਾਈਐ॥*

- ਸੂਹੀ ੧, ਅਸ ੪, ੩ : ੨ (752)

ਬੀਨਿਆ-(ਫ਼ਾ. بینا ਬੀਨਾ) ਦੇਖਣ ਵਾਲਾ, ਦਿਬ-ਦ੍ਰਿਸ਼ਟੀ ਵਾਲਾ ਭਾਵ ਗਿਆਨੀ

*ਆਪੇ ਦਾਨਾਂ ਬੀਨਿਆ ਆਪੇ ਪਰਧਾਨਾਂ॥*

– ਬਿਹਾ ੪, ਵਾਰ ੧੯ : ੧ (556)

ਬੀਨੈ-ਦੇਖਦਾ, ਵੇਖੋ 'ਬੀਨਿਆ'

*ਪਾਖੰਡਿ ਰਾਚਿ ਤਤੁ ਨਹੀ ਬੀਨੈ॥*

- ਬਿਲਾ ੧, ਥਿਤੀ ੧੩ : ੪ (840)

ਬੀਬੀ-(ਫ਼ਾ. بی بی ਬੀਬੀ) ਕੁਲੀਨ ਨਾਰੀ

*ਬੀਬੀ ਕਉਲਾ ਸਉ ਕਾਇਨੁ ਤੇਰਾਨਿਰੰਕਾਰ ਆਕਾਰੈ॥*

– ਭੈਰ ਨਾਮ, ੧, ੩: ੨ (1167)

ਬੁਗੋ-(ਫ਼ਾ. بگو ਬਗੋ) ਆਖ, ਕਹਿ

*ਬੁਗੋ ਨਾਨਕ ਅਰਦਾਸਿ ਪੇਸਿ ਦਰਵੇਸ ਬੰਦਾਹ॥*

- ਤਿਲੰ ੫, ੧, ੪ : ੨ (723)

ਬੁਗੋਇ-ਆਖ, ਕਹੋ, ਵੇਖੋ 'ਬੁਗੋ'

*ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ॥*

- ਸਿਰੀ ੧, ਅਸ ੧੭, ੮ : ੨ (64)

ਬੁਗੋਈ-ਆਖੀਂ, ਦੱਸੀਂ, ਵੇਖੋ 'ਬੁਗੋ'

*ਦੁਾਰਿਕਾ ਨਗਰੀ ਰਾਸਿ ਬੁਗੋਈ॥*

- ਤਿਲੰ ਨਾਮ, ੩, ੧ : ੨ (727)

ਬੁਗੋਯਦ-ਆਖਦਾ ਹੈ, ਕਹਿੰਦਾ ਹੈ, ਵੇਖੋ 'ਬੁਗ'

*ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾਖਾਕ॥*

- ਤਿਲੰ ੧, ੧, ੪ : ੨ (721)

ਬੁਤ-(ਫ਼ਾ. بت ਬੁਤ) ਮੂਰਤੀਆਂ

*ਬੁਤ ਪੂਜਿ ਪੂਜਿ ਹਿੰਦੂ ਮੂਏ ਤੁਰਕ ਮੂਏ ਸਿਰੁ ਨਾਈ॥*

- ਸੋਰ ਕਬ, ੧, ੧ : ੧ (654)

ਬੁਰਗੂ-(ਫ਼ਾ. برغو ਬੁਰਗੂ) ਖੋਖਲਾ ਸਿੰਙ, ਤੁਤੀ, ਨਾਦ

*ਬਾਂਗਾ ਬੁਰਗੂ ਸਿੰਙੀਆ ਨਾਲੇ ਮਿਲੀ ਕਲਾਣ॥*

- ਸੂਹੀ ਕ, ਵਾਰ ੧੪ਸ, ੧, ੨ : ੧ (790)

ਬੁਲਗ-(ਅ. بلغ ਬੁਲਗ਼) ਗਲ, ਬਾਤ

*ਸਤਸੰਗਤਿ ਸਤਿਗੁਰ ਧੰਨੁ ਧਨੋ ਧੰਨ ਧੰਨ ਧਨੋ ਜਿਤੁ ਮਿਲਿ ਹਰਿ ਬੁਲਗ ਬੁਲੋਗੀਆ॥*

- ਕਾਨ ੪, ਵਾਰ ੧ : ੪ (1313)

ਬੂਦ-(ਫ਼ਾ. بود ਬੂਦ) ਸੀ

*ਅਸਮਾਨ ਮ੍ਹਿਾਨੇ ਲਹੰਗ ਦਰੀਆ ਗੁਸਲ ਕਰਦਨ ਬੂਦ॥*

- ਤਿਲੰ ਕਬ, ੧, ੩ : ੧ (727)

ਬੇਐਬ-(ਅ. بے عیب ਬੇਐ਼ਬ) ਨੁਕਸ-ਰਹਿਤ, ਵਿਕਾਰ-ਰਹਿਤ

*ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ॥*

- ਤਿਲੰ ੧, ੧, ੧ : ੨ (721)

ਬੇਸੁਮਾਰ-(ਫ਼ਾ. بے شمار ਬੇਸ਼ੁਮਾਰ) ਅਣਗਿਣਤ, ਬੇਅੰਤ

*ਬੇਸੁਮਾਰ ਅਥਾਹ ਅਗਨਤ ਅਤੋਲੈ॥*

- ਗਉ ੫, ਸੁਖ ੨੧, ੮ : ੯ (292)

ਬੇਸੁਮਾਰੁ-ਬੇਅੰਤ, ਅਣਗਿਣਤ, ਵੇਖੋ 'ਬੇਸੁਮਾਰ'

*ਨਿਹਚਲ ਆਸਨੁ ਬੇਸੁਮਾਰੁ॥*

- ਰਾਮ ੫, ੨੦, ੨ : ੪ (889)

ਬੇਹਾਲ-(ਫ਼ਾ. بے حال ਬੇਹ਼ਾਲ) ਮੰਦੇ ਹਾਲ, ਭੈੜੀ ਹਾਲਤ

*ਜਬ ਜਮੁ ਆਇ ਸੰਘਾਰੈ ਮੂੜੇ ਤਬ ਤਨੁ ਬਿਨਸਿ ਜਾਇ ਬੇਹਾਲ॥*

- ਬਿਲਾ ੫, ੧੬, ੧* : ੨ (805)

ਬੇਕਾਰ-(ਫ਼ਾ. بیکار ਬੇਕਾਰ) ਨਿਕੰਮਾ

*ਨਿੰਦਕ ਟਿਕਨੁ ਨ ਪਾਵਨਿ ਮੂਲੇ ਊਡਿ ਗਏ ਬੇਕਾਰ॥*

- ਧਨਾ ੫, ੫੨, ੧* : ੨ (683)

ਬੇਖਬਰ-(ਫ਼ਾ. بے خبر ਬੇਖ਼ਬਰ) ਅਣਜਾਣ, ਬੇਸਮਝ

*ਦਰੋਗੁ ਪੜਿ ਪੜਿ ਖੁਸੀ ਹੋਇ ਬੇਖਬਰ ਬਾਦੁ ਬਕਾਹਿ॥*

- ਤਿਲੰ ਕਬ, ੧, ੨ : ੧ (727)

ਬੇਗਮਪੁਰਾ-(ਫ਼ਾ. بے غم ਬੇਗ਼ਮ) ਉਹ ਸਥਾਨ ਜਿਥੇ ਕੋਈ ਫਿੱਕਰ, ਚਿੰਤਾ ਨਾ ਹੋਵੇ

*ਬੇਗਮਪੁਰਾ ਸਹਰ ਕੋ ਨਾਉ॥*

- ਗਉ ਰਵਿ, ੨, ੧ : ੧ (345)

ਬੇਗਾਨਾ-(ਫ਼ਾ. بیگانہ ਬੇਗਾਨਾ) ਓਪਰਾ, ਨਾਵਾਕਫ਼

*ਏਤੇ ਕੂਕਰ ਹਉ ਬੇਗਾਨਾ ਭਉਕਾ ਇਸੁ ਤਨ ਤਾਈ॥*

- ਬਿਲਾ ੧, ੧, ੪ : ੧ (795)

ਬੇਗਾਰੀ-(ਫ਼ਾ. بیگار ਬੇਗਾਰ) ਵਗਾਰੀ, ਬਿਨਾਂ ਮਜ਼ਦੂਰੀ ਦੇ ਕੰਮ ਕਰਨ ਵਾਲਾ

*ਖੇਦ ਭਇਓ ਬੇਗਾਰੀ ਨਿਆਈ ਘਰ ਕੈ ਕਾਮਿ ਨ ਆਇਆ॥*

- ਟੋਡੀ ੫, ੪, ੩ : ੨ (712)

ਬੇਚਾਰਾ-(ਫ਼ਾ. بیچاره ਬੇਚਾਰਾ) ਵਿਚਾਰਾ, ਦੀਨ, ਚਾਰਾ ਰਹਿਤ

*ਆਖਣ ਵਾਲਾ ਕਿਆ ਬੇਚਾਰਾ॥*

- ਆਸਾ ੧, ੧, ੪ : ੧ (349)

ਬੇਚਾਰੇ-ਵਿਚਾਰੇ, ਦੀਨ, ਵੇਖੋ 'ਬੇਚਾਰਾ'

*ਕਿਆ ਹਮ ਜੀਅ ਜੰਤ ਬੇਚਾਰੇ ਬਰਨਿ ਨ ਸਾਕਹ ਏਕ ਰੋਮਾਈ॥*

- ਬਿਲਾ ੫,੯੧, ੧ : ੧ (822)

ਬੇਦਾਰ-(ਫ਼ਾ. بیدار ਬੇਦਾਰ) ਜਾਗਦੀ, ਸੁਚੇਤ, ਖ਼ਬਰਦਾਰ

*ਦੁਨੀਆ ਹੁਸੀਆਰ ਬੇਦਾਰ ਜਾਗਤ ਮੁਸੀਅਤ ਹਉ ਰੇ ਭਾਈ॥*

- ਰਾਮ ਕਬ, ੧੨, ੧* : ੧ (972)

ਬੇਨਜਰ-(ਫ਼ਾ. بے نظر ਬੇਨਜ਼ਰ) ਅੰਨਾ ਭਾਵ ਗਿਆਨ ਦ੍ਰਿਸ਼ਟੀ ਤੋਂ ਵਿਹੂਨਾ/ਵਿਰਵਾ

*ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥*

- ਤਿਲੰ ੧, ੧, ੪: ੧ (721)

ਬੇਨਿਵਾਜਾ-(ਫ਼ਾ. بے نمازی ਬੇਨਮਾਜ਼ੀ) ਜੋ ਨਮਾਜ਼ ਨਹੀਂ ਪੜ੍ਹਦਾ

*ਫਰੀਦਾ ਬੇਨਿਵਾਜਾ ਕੁਤਿਆ ਏਹ ਨ ਭਲੀ ਰੀਤਿ॥*

- ਸਲੋ ਫਰ, ੭੦ : ੧ (1381)

ਬੇਪਰਵਾਹ-(ਫ਼ਾ. بے پرواہ ਬੇਪਰਵਾਹ) ਬੇਫ਼ਿਕਰ, ਪਰਵਾਹ (ਇੱਛਾ) ਰਹਿਤ

*ਦੂਸਰ ਨਾਹੀ ਅਵਰ ਕੋ ਨਾਨਕ ਬੇਪਰਵਾਹ॥*

- ਗਉ ੫, ਬਾਅ ੧੨ਸ : ੨ (252)

ਬੇਪਰਵਾਹੁ-ਬੇਫ਼ਿਕਰ, ਨਿਸਚਿੰਤ, ਵੇਖੋ 'ਬੇਪਰਵਾਹ'

*ਬੇਪਰਵਾਹੁ ਰਹਤ ਹੈ ਸੁਆਮੀ ਇਕ ਨਾਮ ਕੈ ਆਧਾਰਾ॥* (ਅਲਗਰਜ਼)

- ਰਾਮ ੫, ੫, ੨ : ੨ (884)

ਬੇਪੀਰਿ-(ਫ਼ਾ. بے پیر ਬੇਪੀਰ) ਨਿਗੁਰਾ, ਜਿਸਦਾ ਕੋਈ ਪੀਰ (ਗੁਰੂ) ਨਾ ਹੋਵੇ

*ਸੁਨਿ ਅੰਧਲੀ ਲੋਈ ਬੇਪੀਰਿ॥*

- ਗੋਂਡ ਕਬ, ੬, ੪ : ੩ (871)

ਬੇਬਾਕ-(ਫ਼ਾ. بیباق ਬੇਬਾਕ਼) ਹਿਸਾਬ ਸਾਫ ਹੋਣਾ; ਨਿਡਰ, ਦਲੇਰ, ਨਿਰਭਉ

*ਬਦਬਖਤ ਹਮਚੁ ਬਖੀਲ ਗਾਫਿਲ ਬੇਨਜਰ ਬੇਬਾਕ॥*

- ਤਿਲੰ ੧, ੧, ੪ : ੧ (721)

ਬੇਬਾਣਿ-(ਫ਼ਾ. بیابان ਬੀਆਬਾਨ) ਉਜਾੜ, ਵਸੋਂ ਤੋਂ ਰਹਿਤ, ਸੁੰਨੀ

ਸੋ ਪ੍ਰਭੁ ਚਿਤਿ ਨ ਆਇਓ ਛੁਟੇਗੀ ਬੇਬਾਣਿ॥

- ਸਿਰੀ ੫, ੭੩, ੧: ੨ (43)

ਬੇਮੁਹਤਾਜ-(ਫ਼ਾ. بے محتاج ਬੇਮੁਹਤਾਜ) ਜਿਸ ਨੂੰ ਕਿਸੇ ਦੀ ਮੁਥਾਜੀ ਨਾ ਹੋਵੇ, ਜਿਸਨੂੰ ਕੋਈ ਥੁੜ ਨ ਹੋਵੇ

*ਸਭਹੀ ਮਧਿ ਸਭਹਿ ਤੇ ਬਾਹਰਿ ਬੇਮੁਹਤਾਜ ਬਾਪਾ॥*

- ਸਿਰੀ ੫, ੯੭, ੨ : ੨ (51)

ਬੇਮੁਹਤਾਜੁ-ਜਿਸ ਨੂੰ ਕਿਸੇ ਦੀ ਮੁਥਾਜੀ ਨਹੀਂ, ਵੇਖੋ 'ਬੇਮੁਹਤਾਜ'

*ਬੇਮੁਹਤਾਜੁ ਪੂਰਾ ਪਾਤਿਸਾਹੁ॥*

- ਗਉ ੫, ੯੫, ੪ : ੧ (184)

ਬੇਮੁਹਤਾਜੇ-ਜਿਨ੍ਹਾਂ ਨੂੰ ਕਿਸੇ ਦੀ ਮੁਥਾਜੀ ਨਹੀਂ, ਵੇਖੋ 'ਬੇਮੁਹਤਾਜ'

*ਪ੍ਰਭ ਕਉ ਸਿਮਰਹਿ ਸਿ ਬੇਮੁਹਤਾਜੇ॥*

- ਗਉ ੫, ਸੁਖ ੧, ੫ : ੫ (263)

ਬੇਰੀ – (ਫ਼ਾ بیری ਬੇਰੀ) ਪਤਨੀ, ਸੇਜ (ਮਹਾਨ ਕੋਸ਼)

*ਨਾਰੀ ਬੇਰੀ ਘਰ ਦਰ ਦੇਸ॥*

- ਪ੍ਰਭਾ ੧, ੧, ੪:੧ (1327)

ਬੇਵਜੀਰ-(ਫ਼ਾ. بے وزیر ਬੇਵਜ਼ੀਰ) 'ਵਜ਼ੀਰ' ਅੱਖਰੀ ਅਰਥ ਭਾਰ ਚੁੱਕਣ ਵਾਲਾ ਭਾਵ 'ਸਹਾਇਕ', ਬੇਵਜ਼ੀਰ ਜਿਸ ਦਾ ਕੋਈ ਸਹਾਇਕ ਨਹੀਂ

*ਬੇਵਜੀਰ ਬਡੇ ਧੀਰ ਧਰਮ ਅੰਗ ਅਲਖ ਅਗਮ ਖੇਲੁ ਕੀਆ ਆਪਣੈ ਉਛਾਹਿ ਜੀਉ॥*

- ਸਵ ੪, ਗਯੰ ੮ : ੨ (1402)

ਬੈ-( ਅ਼. بیع ਬੈਅ਼) (1) ਪੱਕੇ ਤੌਰ ਤੇ ਖਰੀਦਣਾ

*ਬਹੁਤੁ ਦਰਬੁ ਹਸਤੀ ਅਰੁ ਘੋੜੇ ਲਾਲ ਲਾਖ ਬੈ ਆਨੀ॥*

- ਆਸਾ ੫, ੩੮, ੧ : ੨ (379)

(2) ਪੱਕੇ ਤੌਰ ਤੇ ਮੁੱਲ ਲੈ ਕੇ ਦੇਣਾ

*ਇਹੁ ਤਨੁ ਵੇਚੀ ਬੈ ਕਰੀ ਜੇ ਕੋ ਲਏ ਵਿਕਾਇ॥*

- ਸੂਹੀ ੧, ੭, ੪ : ੧ (730)

ਬੈਸਾ-(ਫ਼ਾ. بیشه ਬੇਸ਼ਹ) ਝਾੜ, ਟਾਹਣੀ

ਤਲੈ ਰੇ ਬੈਸਾ ਊਪਰਿ ਸੂਲਾ॥

- ਆਸਾ ਕਬ, ੨੨, ੩ : ੧ (481)

ਬੈਖਰੀਦੁ-(ਫ਼ਾ. بیع خرید ਬੈਅ਼ਖ਼ਰੀਦ) ਪੱਕੇ ਤੌਰ ਤੇ ਮੁੱਲ ਖ਼ਰੀਦਿਆ

*ਮੈ ਬੰਦਾ ਬੈਖਰੀਦੁ ਸਚੁ ਸਾਹਿਬੁ ਮੇਰਾ॥*

- ਆਸਾ ੫, ੧੦੩, ੧ : ੧ (396)

ਬੋਹੈ-(ਫ਼ਾ. بو، بوی ਬੂਯ) ਸੁਗੰਧਤ ਕਰਦਾ ਹੈ

*ਸਚੁ ਪਾਇਓ ਗੁਰ ਸਬਦਿ ਸਚੁ ਨਾਮੁ ਸੰਗਤੀ ਬੋਹੈ॥*

- ਸਵ ੨, ੯: ੨ (1392)

## ਭ

ਭਿਸਤ-(ਫ਼ਾ. بہشت ਬਹਿਸ਼੍ਤ) ਸਵਰਗ

*ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ॥*

- ਆਸਾ ਕਬ, ੮, ੧ : ੨ (477)

ਭਿਸਤਿ-ਸਵਰਗ ਵਿਚ, ਵੇਖੋ 'ਭਿਸਤ'

*ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥*

- ਮਾਝ ੧, ਵਾਰ ੭ਸ, ੧, ੨ : ੩ (141)

ਭਿਸਤੀ-(ਫ਼ਾ. بہشتی ਬਹਿਸ਼ਤੀ) ਸਵਰਗ ਦਾ ਨਿਵਾਸੀ

*ਪੀਰੁ ਪਛਾਣੈ ਭਿਸਤੀ ਸੋਈ ਅਜਰਾਈਲੁ ਨ ਦੋਜ ਠਰਾ॥*

- ਮਾਰੂ ੫, ਸੋਲਾ ੧੨, ੧੧ : ੩ (1084)

ਭਿਸਤੁ-ਸਵਰਗ, ਵੇਖੋ 'ਭਿਸਤ'

*ਹੋਇ ਕਿਰਸਾਣੁ ਈਮਾਨੁ ਜੰਮਾਇ ਲੈ ਭਿਸਤੁ ਦੋਜਕੁ ਮੂੜੇ ਏਵ ਜਾਣੀ॥*

- ਸਿਰੀ ੧, ੨੭, ੧ : ੨ (24)

## ਮ

ਮਉਜ-(ਫ਼ਾ. موج ਮੌਜ), ਤਰੰਗ, ਅਨੰਦ, ਚੋਜ, ਲੀਲ੍ਹਾ

*ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥* (ਮਸਤੀ)

- ਸਲੋ ਕਬ, ੧੨੦ : ੨ (1370)

ਮਉਜੂਦੁ-(ਫ਼ਾ. موجود ਮੌਜੂਦ) ਹਾਜ਼ਰ, ਪ੍ਰਤੱਖ

*ਜਿਹ ਧਿਰਿ ਦੇਖਾ ਤਿਹ ਧਿਰਿ ਮਉਜੂਦੁ॥*

- ਸਿਰੀ ੪, ਵਾਰ ੪ਸ, ੧, ੧ : ੮ (84)

ਮਉਤ-(ਫ਼ਾ. موت ਮੌਤ) ਮੌਤ, ਮ੍ਰਿਤੂ

*ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ॥*

- ਸਲੋ ਫਰ, ੧੦੦ : ੩ (1383)

ਮਉਤੈ-ਮੌਤ ਦਾ, ਮ੍ਰਿਤੂ ਦਾ, ਵੇਖੋ 'ਮਉਤ'

*ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ॥*

- ਸਲੋ ਫਰ, ੯੮ : ੧ (1383)

ਮਉਦੀਫਾ-(ਅ. وظیفہ ਵਜ਼ੀਫ਼ਹ) ਨਿਤਕਰਮ

*ਸਗਲੀ ਜਾਨਿ ਕਰਹੁ ਮਉਦੀਫਾ॥*

- ਮਾਰੂ ੫, ਸੋਲਾ ੧੨, ੧੦ : ੧ (1084)

ਮਉਲਾ-(ਅ. مولا ਮੌਲਾ) (1) ਮਦਦਗਾਰ, ਮਾਲਕ

*ਸੋਈ ਮਉਲਾ ਜਿਨਿ ਜਗੁ ਮਉਲਿਆ ਹਰਿਆ ਕੀਆ ਸੰਸਾਰੋ॥* (ਪ੍ਰਫੁਲਿਤ ਕਰਨ ਵਾਲਾ)

- ਸਿਰੀ ੧, ੨੮, ੧ : ੧ (24)

*ਮਉਲਾ ਖੇਲ ਕਰੇ ਸਭਿ ਆਪੇ॥*

- ਮਾਰੂ ੫, ਅਸ ੮, ੭ : ੧ (1020)

(2) ਆਜ਼ਾਦ ਕਰਨ ਵਾਲਾ, ਮੁਕਤੀ-ਦਾਤਾ

*ਮਿਹਰਵਾਨ ਮਉਲਾ ਤੂਹੀ ਏਕ॥*

- ਰਾਮ ੫, ੪੫, ੩ : ੧ (897)

ਮਉਲਾਣਾ-(ਅ. مولانا ਮੌਲਾਨਾ) ਮੁਲਾਂ, ਮੌਲਵੀ

*ਦੇਹ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ॥*

- ਮਾਰੂ ੫, ਸੋਲਾ ੧੨, ੭ : ੩ (1083)

ਮਉਲਾਨਾ-ਮੌਲਵੀ, ਮੁਲਾਂ, ਵੇਖੋ 'ਮਉਲਾਣਾ'

*ਦੇਹੀ ਮਹਜਿਦਿ ਮਨੁ ਮਉਲਾਨਾ ਸਹਜ ਨਿਵਾਜ ਗੁਜਾਰੈ॥*

- ਭੈਰ ਨਾਮ, ੧, ੩ : ੧ (1167)

ਮਉਲੈ-ਮਉਲਾ(ਮਦਦਗਾਰ), ਮਾਲਕ ਨੇ, ਭਾਵ ਪ੍ਰਭੂ ਨੇ, ਵੇਖੋ 'ਮਉਲਾ'

*ਸੋਈ ਕੰਮੁ ਕਮਾਵਣਾ ਕੀਆ ਧੁਰਿ ਮਉਲੈ॥*

- ਮਾਰੂ ੫, ਵਾਰ ੨੩ : ੭ (1102)

ਮਸਹੂਰ-( ਅ. مشہور ਮਸ਼ਹੂਰ ) ਪ੍ਰਸਿੱਧ

*ਆਬਾਦਾਨੁ ਸਦਾ ਮਸਹੂਰ॥*

- ਗਉ ਰਵਿ, ੨, ੨ : ੩ (345)

ਮਸਕਤਿ-(ਅ. مشقت ਮਸ਼ੱਕ਼ਤ) ਮਿਹਨਤ, ਘਾਲਣਾ

*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*

- ਜਪੁ ੧, ੩੮ਸ : ੫ (8)

ਮਸਕਲ-(ਅ. مصقل, ਮਿਸਕ਼ਲ) ਜ਼ੰਗਾਲ ਉਤਾਰਨ ਵਾਲਾ ਔਜ਼ਾਰ/ ਸੰਦ

*ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ॥*

- ਮਾਝ ੧, ਵਾਰ ੮ਸ, ੧, ੧ : ੨ (141)

ਮਸਕਲੈ-ਜ਼ੰਗਾਲ ਲਾਹੁਣ ਵਾਲੇ ਔਜ਼ਾਰ/ਸੰਦ ਨਾਲ, ਵੇਖੋ 'ਮਸਕਲ'

*ਦਰੁ ਸੇਵੇ ਉਮਤਿ ਖੜੀ ਮਸਕਲੈ ਹੋਇ ਜੰਗਾਲੀ॥*

- ਰਾਮ ਬਸ, ਵਾਰ ੩ : ੬ (967)

ਮਸਕੀਨ-(ਅ. مسکین ਮਿਸਕੀਨ) ਹਲੀਮ, ਨਿਮਾਣਾ, ਆਜਿਜ਼, ਵਿਚਾਰਾ

*ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ॥*

- ਗਉ ੪, ਸੋਹ ੪, ੪ : ੧ (13)

ਮਸਕੀਨੀ-ਗ਼ਰੀਬੀ, ਨਿਮ੍ਰਤਾ, ਆਜਜ਼ੀ, ਵੇਖੋ 'ਮਸਕੀਨ'

*ਸਹਜ ਸੁਹੇਲਾ ਫਲੁ ਮਸਕੀਨੀ॥*

- ਗਉ ੫, ਅਸ ੧, ੧* : ੧ (235)

ਮਸਤ-(ਫ਼ਾ. مست ਮਸਤ) ਮਤਵਾਲਾ, ਬੇਪ੍ਰਵਾਹ

*ਜਿਨੑ ਪੀਆ ਸੇ ਮਸਤ ਭਏ ਹੈ ਤੂਟੇ ਬੰਧਨ ਫਾਹੇ॥*

- ਆਸਾ ੧, ੮, ੨ : ੧ (351)

ਮਸਤਾਨਾ-(ਫ਼ਾ. مستان ਮਸਤਾਨ) ਮਤਵਾਲਾ, ਪ੍ਰੇਮ ਵਿਚ ਮਤਾ/ਦੀਵਾਨਾ

*ਸਗ ਨਾਨਕ ਦੀਬਾਨ ਮਸਤਾਨਾ ਨਿਤ ਚੜੈ ਸਵਾਇਆ॥*

- ਮਲਾ ੧, ਵਾਰ ੨੭ਸ, ੧, ੨ : ੭ (1291)

ਮਸਤੁ-ਮਤਵਾਲਾ, ਵੇਖੋ 'ਮਸਤ'

*ਜਿਉ ਮੈਗਲੁ ਮਸਤੁ ਦੀਜੈ ਤਲਿ ਕੁੰਡੈ ਗੁਰ ਅੰਕਸੁ ਸਬਦੁ ਦ੍ਰਿੜਾਵੈਗੋ॥*

- ਕਾਨ ੪, ਅਸ ੫, ੧* : ੨ (1310)

ਮਸਲਤਿ-(ਫ਼ਾ. مصلحت ਮਸਲਹ਼ਤ, مشورت ਮਸ਼ਵਰਤ) ਨੇਕ ਸਲਾਹ; ਸਲਾਹ ਦੇਣ ਵਾਲਾ, ਮੰਤ੍ਰੀ

*ਤੂੰਹੈ ਮਸਲਤਿ ਤੁਹੈ ਨਾਲਿ॥*

- ਗਉ ੫, ੧੭੪, ੧ : ੧ (200)

ਮਸਾਇਕ-(ਅ. مشائخ ਮਸ਼ਾਇਖ਼) 'ਸੇਖ' ਦਾ ਬਹੁਵਚਨ, ਸੂਫੀ ਲੋਕ, ਦਰਵੇਸ਼

*ਸੇਖ ਮਸਾਇਕ ਕਾਜੀ ਮੁਲਾ ਦਰਿ ਦਰਵੇਸ ਰਸੀਦ॥*

- ਸਿਰੀ ੧, ਅਸ ੧, ੩ : ੨ (53)

ਮਸਾਇਕਾ-ਮਸਾਇਕ ਦਾ ਬਹੁਵਚਨ, ਦਰਵੇਸ਼, ਵੇਖੋ 'ਮਸਾਇਕ'

*ਹਮ ਜੇਰ ਜਿਮੀ ਦੁਨੀਆ ਪੀਰਾ ਮਸਾਇਕਾ ਰਾਇਆ॥*

- ਮਾਝ ੧, ਵਾਰ ੧੩ਸ, ੧, ੧ : ੧ (143)

ਮਸਾਇਕੁ- ਦਰਵੇਸ਼, ਫ਼ਕੀਰ, ਵੇਖੋ 'ਮਸਾਇਕ'

*ਨਾ ਕੋ ਸੇਖੁ ਮਸਾਇਕੁ ਹਾਜੀ॥*

- ਮਾਰੂ ੧, ਸੋਲਾ ੧੫, ੧੧ : ੨ (1036)

ਮਸੀਤ-(ਅ. مسجد ਮਸਜਿਦ) ਮੁਸਲਮਾਨਾਂ ਦਾ ਪੂਜਾ ਦਾ ਸਥਾਨ

*ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥*

– ਮਾਝ ੧, ਵਾਰ ੭ਸ, ੧, ੧ : ੧ (140)

ਮਸੂਰਤਿ-(ਅ. مشورت ਮਸ਼ਵਰਤ) ਸਲਾਹ, ਮਸ਼ਵਰਾ

*ਮਤਾ ਮਸੂਰਤਿ ਅਵਰ ਸਿਆਨਪ ਜਨ ਕਉ ਕਛੂ ਨ ਆਇਓ॥*

– ਗੂਜ ੫, ੧੨, ੧ : ੧ (498)

ਮਸੋਲਾ-( ਅ. مسلہ ਮਸਲਹ) ਸਮਸਿਆ, ਵਿਚਾਰਯੋਗ ਗਲ

*ਸਚਾ ਸੁ ਸਾਹਿਬ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ॥*

– ਤਿਲੰ ੧, ੫, ੨: ੮ ( 723)

ਮਹ-(ਫ਼ਾ. ماہ ਮਾਹ), ਮਾਹ ਦਾ ਸੰਖੇਪ, ਮਹੀਨਾ

*ਵਰਤ ਨ ਰਹਉ ਨ ਮਹ ਰਮਦਾਨਾ॥*

– ਭੈਰ ੫, ੩, ੧ : ੧ (1136)

ਮਹਜਰੁ-(ਅ. محضر ਮਹਜ਼ਰ) ਉਹ ਲਿਖਤ ਜਿਸ ਉੱਪਰ ਬਹੁੜਿਆਂ ਦੇ ਦਸਤਖਤ ਹੋਣ

*ਮਹਜਰੁ ਝੂਠਾ ਕੀਤੋਨੁ ਆਪਿ॥*

– ਗਉ ੫, ੧੬੮, ੧ : ੧ (199)

ਮਹਜਿਦਿ-(ਅ. مسجد ਮਸਜਿਦ) ਮੁਸਲਮਾਨਾਂ ਦਾ ਪੂਜਾ ਦਾ ਸਥਾਨ

*ਦੇਹੀ ਮਹਜਿਦਿ ਮਨ ਮਉਲਾਨਾ ਸਹਜ ਨਿਵਾਜ ਗੁਜਾਰੈ॥*

– ਭੈਰ ਨਾਮ, ੧, ੩: ੧ (1167)

ਮਹਦੂਦੁ-(ਅ. محدود ਮਹਦੂਦ)ਪਟਾ, ਹਦਬੰਦੀ ਦੀ ਲਿਖਤ

*ਮੈ ਮਹਦੂਦੁ ਲਿਖਾਇਆ ਖਸਮੈ ਕੈ ਦਰਿ ਜਾਇ॥*

– ਮਲਾ ੧,ਵਾਰ ੧੯ਸ, ੧, ੧:੬ (1286)

ਮਹਰਮ-( ਅ. محرم ਮਹ਼ਰਮ) ਵਾਕਫ਼, ਜਾਣੂ

*ਮਹਰਮ ਮਹਲ ਨ ਕੋ ਅਟਕਾਵੈ॥*

– ਗਉ ਰਵਿ, ੨, ੩ : ੨ (345)

ਮਹਲ-(ਫ਼ਾ. محل ਮਹ਼ਲ) ਘਰ, ਨਿਵਾਸ ਸਥਾਨ, ਵਡਾ ਆਲੀਸ਼ਾਨ ਘਰ

*ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ॥*

– ਗਉ ੫, ਛੰਤ ੨, ੧ : ੧ (248)

ਮਹਲਤਿ-(1). 'ਮਹਲ' ਦਾ ਬਹੁਵਚਨ, ਹਵੇਲੀ, ਵੇਖੋ 'ਮਹਲ'

*ਕਰਿ ਫੁਰਮਾਇਸਿ ਖਾਇਆ ਵੇਖਿ ਮਹਲਤਿ ਮਰਣਿ ਵਿਸਾਰਿਆ॥*

– ਆਸਾ ੧, ਵਾਰ ੧੭: ੪ (472)

(2). (ਅ. محلت ਮੌਹਲਤ) ਉਤਰਨ ਦੀ ਥਾਂ, ਡੇਰਾ ਕਰਨ ਦੀ ਥਾਂ, 'ਮੌਹਲਾ' ਦਾ ਬਹੁ ਵਚਨ

*ਨਉ ਸਤ ਚਉਦਹ ਤੀਨਿ ਚਾਰਿ ਕਰਿ ਮਹਲਤਿ ਚਾਰਿ ਬਹਾਲੀ॥*

– ਬਸੰ ੧, ਅਸ ੮, ੧ : ੧ (1190)

ਮਹਲਾ-(1)(ਫ਼ਾ. محل ਮਹ੍ਲ) ਮਹਲਾਂ, ਆਲੀਸ਼ਾਨ ਘਰਾਂ

*ਦਰ ਘਰ ਮਹਲਾ ਸੋਹਣੇ ਪਕੇ ਕੋਟ ਹਜਾਰ॥*

- ਸਿਰੀ ੧, ਅਸ ੧੬, ੩ : ੧ (63)

(2)(ਅ. محلّ ਮੱਹਲਾ) ਉਤਰਨ ਦੀ ਥਾਂ

'ਮਹਲਾ ੧' ਭਾਵ ਬਾਣੀ ਦੇ ਉਤਰਨ ਦਾ ਪਹਿਲਾ (ਗੁਰੂ ਨਾਨਕ ਸਾਹਿਬ ਦਾ) ਸਥਾਨ/ ਹਿਰਦਾ

ਮਹਲਿ- ਨਿਵਾਸ/ਟਿਕਾਣੇ ਤੇ, ਵੇਖੋ 'ਮਹਲ'

*ਆਪੇ ਮੇਲਿ ਮਿਲਾਵਹੀ ਸਾਚੈ ਮਹਲਿ ਹਦੂਰਿ॥*

- ਸਿਰੀ ੧, ੧੬, ੨ : ੩ (20)

ਮਹਲੀ-ਮਹਲਾ ਵਿਚ ਭਾਵ ਹਜ਼ੂਰੀ ਵਿਚ, ਵੇਖੋ 'ਮਹਲ'

*ਤਾ ਮਨੁ ਖੀਵਾ ਜਾਣੀਐ ਜਾ ਮਹਲੀ ਪਾਏ ਥਾਉ॥*

- ਸਿਰੀ ੧, ੫, ੨ : ੩ (16)

ਮਹਲੁ-ਨਿਵਾਸ ਸਥਾਨ ਭਾਵ ਪ੍ਰਭੂ ਹਜ਼ੂਰੀ, ਵੇਖੋ 'ਮਹਲ'

*ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ॥*

- ਗਉ ੫, ਸੋਹ ੫, ੩ :੨ (13)

ਮਿਹਰਾਮਤਿ-(ਅ. مرحمت ਮਰਹ੍ਮਤ) ਕ੍ਰਿਪਾ, ਦਇਆ

*ਤੂ ਕਰਿ ਮਿਹਰਾਮਤਿ ਸਾਈ॥*

- ਪ੍ਰਭੂ ਕਬ, ੨, ੧*:੨ (1349)

ਮਕਸੂਦੁ-(ਅ. مقصود ਮਕ਼ਸੂਦ) ਮਨੋਰਥ, ਇਰਾਦਾ,ਮਕਸਦ

*ਨਾਉ ਤੇਰਾ ਗਹਣਾ ਮਤਿ ਮਕਸੂਦੁ॥*

- ਪ੍ਰਭਾ ੧, ੧, ੧ : ੨ (1327)

ਮਕਾ-(ਅ. مکّہ ਮੱਕ਼ਹ) ਅਰਬ ਦਾ ਇੱਕ ਨਗਰ ਜਿਥੇ ਹਜ਼ਰਤ ਮੁਹੰਮਦ ਜੀ ਦਾ ਜਨਮ ਹੋਇਆ ਸੀ ਤੇ ਜਿੱਥੋਂ ਦੀ ਯਾਤਰਾ ਮੁਸਲਮਾਨਾਂ ਲਈ ਪਵਿੱਤ੍ਰ ਤੇ ਆਵੱਸ਼ਕ (ਜ਼ਰੂਰੀ) ਮੰਨੀ ਜਾਂਦੀ ਹੈ

*ਮਕਾ ਮਿਹਰ ਰੋਜਾ ਪੈਖਾਕਾ॥*

- ਮਾਰੂ ੫, ਸੋਲਾ ੧੨, ੫ : ੧ (1083)

ਮਖਸੂਦ-ਮਨੋਰਥ, ਮਕਸਦ, ਵੇਖੋ 'ਮਕਸੂਦੁ'

*ਸਿਦਕੁ ਕਰਿ ਸਿਜਦਾ ਮਨੁ ਕਰਿ ਮਖਸੂਦ॥*

- ਸਿਰੀ ੪, ਵਾਰ ੪ਸ, ੧, ੧ :੨ (84)

ਮਗੋਲ-(ਫ਼ਾ. مغل , مغول ਮੁਗਲ, ਮਗੌਲ) ਤੁਰਕਸਤਾਨ ਦੀ ਇੱਕ ਉੱਚ-ਕੌਮ ਦਾ ਨਾਂ

*ਦੁਾਰਿਕਾ ਨਗਰੀ ਕਾਹੇ ਕੇ ਮਗੋਲ॥*

- ਤਿਲੰ ਨਾਮ, ੩, ੨ : ੨ (727)

ਮਜਮੀ-(ਅ. مجمع ਮਜਮਅ਼) ਇਕੱਠ, ਸਮੂਹ

*ਪੰਚ ਮਜਮੀ ਜੋ ਪੰਚਨ ਰਾਖੈ॥*

- ਭੈਰ ੫, ੫੩, ੧ : ੧ (1151)

ਮਜਲਸ-(ਅ. مجلس ਮਜਲਸ) ਸਭਾ, ਮਹਿਫ਼ਲ

*ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰੁ॥*

– ਬਿਹਾ ੪, ਵਾਰ ੧੨ਸ, ਮਰ,੧ : ੩ (553)

ਮਜਲਸਿ-ਸਭਾ, ਮਹਿਫ਼ਲ ਭਾਵ ਦਰਬਾਰ, ਵੇਖੋ 'ਮਜਲਸ'

*ਮਜਲਸਿ ਦੂਰਿ ਮਹਲੁ ਕੋ ਪਾਵੈ॥*

– ਭੈਰ ਕਬ, ੧੫, ੧* : ੨ (1161)

ਮਜੂਰ-(ਫ਼ਾ. مزور ਮਜ਼ਦੂਰ) ਮਿਹਨਤਾਨਾ ਲੈ ਕੇ ਕੰਮ ਕਰਨ ਵਾਲਾ

*ਰੋਵਹਿ ਪਾਂਡਵ ਭਏ ਮਜੂਰ॥*

– ਰਾਮ ੩, ਵਾਰ ੧੪ਸ, ੧, ੧ : ੯ (954)

ਮਜੂਰੀ-(ਫ਼ਾ. مزوری ਮਜ਼ਦੂਰੀ) ਮਿਹਨਤਾਨਾ

*ਨਿੰਦਾ ਕਰਿ ਕਰਿ ਬਹੁ ਭਾਰੁ ਉਠਾਵੈ ਬਿਨੁ ਮਜੂਰੀ ਭਾਰੁ ਪਹੁਚਾਵਣਿਆ॥*

– ਮਾਝ ੩, ਅਸ ੧੫, ੪ : ੩ (118)

ਮਜੂਰੁ-ਮਿਹਨਤਾਨਾ ਲੈ ਕੇ ਕੰਮ ਕਰਨ ਵਾਲਾ, ਵੇਖੋ 'ਮਜੂਰ'

*ਹੋਇ ਮਜੂਰੁ ਗਇਆ ਠਗਾਇ ਠਗਿ॥*

– ਰਾਮ ੧, ਓਅੰ ੧੩ : ੬ (931)

ਮਨ-(ਫ਼ਾ. من ਮਨ) (1). ਉੱਤਮ ਪੁਰਖ, ਮੈਂ

*ਕਾਲੂਬਿ ਅਕਲ ਮਨ ਗੋਰ ਨ ਮਾਨੀ॥*

*ਮਨ ਕਮੀਨ ਕਮਤਰੀਨ ਤੂ ਦਰੀਆਉ ਖੁਦਾਇਆ॥*

-ਮਲਾ ੧,ਵਾਰ ੨੭ਸ,੧,੨:੨;੩(1291)

(2) ਤੋਲ ਦੀ ਇਕ ਇਕਾਈ

ਮਨ ਦਸ ਨਾਜੁ ਟਕਾ ਚਾਰਿ ਗਾਂਠੀ ਐਡੌ ਟੇਢੌ ਜਾਤੁ॥

– ਸਾਰ ਕਬ, ੧, ੧*: ੨ (1251)

ਮਨਸਾ-(ਅ. منشا ਮਨਸ਼ਾ) ਇੱਛਾ, ਇਰਾਦਾ, ਕਾਮਨਾ

*ਸਤਿਗੁਰ ਕੈ ਬਲਿਹਾਰਣੈ ਮਨਸਾ ਸਭ ਪੂਰੇਵ॥*

– ਸਿਰੀ ੫, ੭੫, ੩ : ੪ (44)

ਮਨਹਿ– (ਅ. منع ਮਨਅ) ਵਰਜੇ, ਦੂਰ ਕਰੇ, ਰੋਕੇ

*ਆਪੇ ਦੁਰਮਤਿ ਮਨਹਿ ਕਰੇਇ॥*

– ਆਸਾ ੧, ੩, ੩:੨ (349)

ਮਨੀ-(ਫ਼ਾ. من + ای ، ਮਨ+ਈ) ਮੇਰੇ ਸਾਹਮਣੇ

*ਹਾਜਰਾ ਹਜੂਰਿ ਦਰਿ ਪੇਸਿ ਤੂੰ ਮਨੀ॥*

– ਤਿਲੰ ਨਾਮ, ੧, ੧: ੨ (727)

ਮਰਗ-(ਫ਼ਾ. مرگ ਮਰਗ) ਮੌਤ

*ਫਰੀਦਾ ਮੰਡਪ ਮਾਲੁ ਨ ਲਾਇ ਮਰਗ ਸਤਾਣੀ ਚਿਤਿ ਧਰਿ॥*

– ਸਲੋ ਫਰ, ੫੮ : ੧ (1381)

ਮਰਘਟ-(ਫ਼ਾ. مرگ ਮਰਗ) ਮਸਾਣਾ, ਸ਼ਮਸ਼ਾਨ-ਘਾਟ

*ਮਰਘਟ ਲਉ ਸਭੁ ਲੋਗੁ ਕੁਟੰਬੁ ਭਇਓ ਆਗੈ ਹੰਸੁ ਅਕੇਲਾ॥*

- ਸੋਰ ਕਬ, ੨, ੩:੨ (654)

ਮਰਤਬਾ-(ਅ. مرتبہ ਮਰਤਬਾ) ਦਰਜਾ, ਰੁਤਬਾ, ਪਦਵੀ

*ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ॥*

– ਰਾਮ ੫, ਵਾਰ ੧੮: ੧ (965)

ਮਰਦ-(ਅ. مرد ਮਰਦ) ਬਹਾਦਰ, ਸੂਰਮਾ

*ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ॥*

- ਤਿਲੰ ੧, ੫, ੨ : ੫ (723)

ਮਰਦਾ-(ਫ਼ਾ. مرد ਮਰਦ) ਪੁਰਸ਼

*ਏਤੇ ਅਉਰਤ ਮਰਦਾ ਸਾਜੇ ਏ ਸਭ ਰੂਪ ਤੁਮ੍ਹਾਰੇ॥*

- ਪ੍ਰਭਾ ਕਬ, ੨, ੫ : ੧ (1349)

ਮਰਦਾਨਾ} (ਫ਼ਾ. مردانہ ਮਰਦਾਨਹ)ਮਰਦਾਂ ਵਰਗਾ
ਮਰਦੁ }

*ਸੋਈ ਮਰਦੁ ਮਰਦੁ ਮਰਦਾਨਾ॥*

- ਮਾਰੂ ੫, ਸੋਲਾ ੧੨, ੧੪ : ੨ (1084)

ਮਲਊਨ-( ਅ. ملعون ਮਲਊਨ ) ਫਿਟਕਾਰੇ ਜਾਣ ਵਾਲਾ ਸੁਭਾਵ

*ਸੋ ਮੁਲਾ ਮਲਊਨ ਨਿਵਾਰੈ ਸੋ ਦਰਵੇਸੁ ਜਿਸੁ ਸਿਫਤਿ ਧਰਾ॥*

- ਮਾਰੂ ੫, ਸੋਲਾ ੧੨, ੬ : ੩ (1084)

ਮਲਕ-(ਅ. ملک ਮਲਕ) ਰਾਜਾ, ਬਾਦਸ਼ਾਹ

*ਮੀਰ ਮਲਕ ਉਮਰੇ ਫਾਨਾਇਆ ਏਕ ਮੁਕਾਮ ਖੁਦਾਇ ਦਰਾ॥*

– ਮਾਰੂ ੫, ਸੋਲਾ ੧੨, ੮ : ੩ (1084)

ਮਲਕਲਮਉਤ-(ਅ. ملک‌الموت ਮਲਕੁਲਮੌਤ) ਮੌਤ ਦਾ ਫ਼ਰਿਸ਼ਤਾ

*ਮਲਕਲਮਉਤ ਜਾ ਆਵਸੀ ਸਭ ਦਰਵਾਜੇ ਭੰਨਿ॥*

- ਸਲੋ ਫਰ, ੧੦੦ : ੩ (1383)

ਮਲਕੁ-(ਫ਼ਾ. ملک ਮਲਕ) ਫ਼ਰਿਸ਼ਤਾ

*ਫਰੀਦਾ ਦੁਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ॥*

(ਭਾਵ ਮੌਤ ਦਾ ਫਰਿਸ਼ਤਾ)

– ਸਲੋ ਫਰ, ੪੮ : ੧ (1380)

ਮਲਾਇਕਾਂ-(ਫ਼ਾ. ملائک ਮਲਾਇਕ) ਫ਼ਰਿਸ਼ਤਿਆਂ ਦਾ, ਦੇਵਤਿਆਂ ਦਾ

*ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ॥*

– ਸਿਰੀ ੪, ਵਾਰ ੨ਸ, ੧, ੨ : ੧ (83)

ਮਲਾਰੁ-(ਅ. ملاح ਮਲਾਹ) ਕਿਸ਼ਤੀ ਚਲਾਉਣ ਵਾਲਾ, ਖੇਵਟ

*ਨਾ ਬੇੜੀ ਨਾ ਤੁਲਹੜਾ ਨਾ ਤਿਸ ਵੰਝੁ ਮਲਾਰੁ॥*

- ਸਿਰੀ ੧, ਅਸ ੧੦, ੪: ੨ (59)

ਮਲੂਕ-(ਫ਼ਾ. ملوک ਮਲੂਕ) ਬਾਦਸ਼ਾਹ

*ਮਹਰ ਮਲੂਕ ਕਹਾਈਐ ਰਾਜਾ ਰਾਉ ਕਿ ਖਾਨੁ॥*

- ਸਿਰੀ ੧, ਅਸ ੧੬, ੬ :੧ (63)

ਮਲੂਕੀ-(ਫ਼ਾ. ملک ਫਰਿਸ਼ਤਾ) ਫ਼ਰਿਸ਼ਤਿਆਂ ਵਾਲਾ

*ਫਾਹੀ ਸੁਰਤਿ ਮਲੂਕੀ ਵੇਸੁ॥*

- ਸਿਰੀ ੧, ੨੯, ੩ : ੧ (24)

ਮਾਇਆ-(ਫ਼ਾ. مایہ ਮਾਯਹ) ਪੂੰਜੀ, ਧਨ, ਦੌਲਤ

*ਲੈਦਾ ਬਦ ਦੁਆਇ ਤੂੰ ਮਾਇਆ ਕਰਹਿ ਇਕਤ॥*

- ਸਿਰੀ ੫, ੭੧, ੩:੧ (42)

ਮਾਸਾ-(ਫ਼ਾ. ماشہ ਮਾਸ਼ਾ) ਤੋਲੇ ਦੀ ਇੱਕ ਇਕਾਈ

*ਘੜੀ ਮੂਹਤ ਕਾ ਲੇਖਾ ਲੇਵੈ ਰਤੀਅਹੁ ਮਾਸਾ ਤੋਲ ਕਢਾਇਆ॥*

- ਮਾਝ ੩,ਅਸ ੨੯, ੫: ੨ (127)

ਮਾਹ- (ਫ਼ਾ. ماہ ਮਾਹ) ਮਹੀਨਾ

*ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥*

- ਮਾਝ ੫, ਬਾਰਾ ੧੪ : ੭ (136)

ਮਾਹਾ-ਮਹੀਨੇ, ਵੇਖੋ 'ਮਾਹ'

*ਮਾਹਾ ਰੁਤੀ ਸਭ ਤੂੰ ਘੜੀ ਮੂਰਤ ਵੀਚਾਰਾ॥*

- ਮਾਝ ੧, ਵਾਰ ੬ : ੧ (140)

ਮਾਹਿ- (1) ਮਹੀਨੇ ਵਿਚ, ਵੇਖੋ 'ਮਾਹ'

*ਮੰਘਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ॥*

- ਮਾਝ ੫, ਬਾਰਾ ੧੦ : ੧ (135)

(2). (ਅ. میاہ ਮਿਆਹ) ਜਲ ਦਾ ਬਹੁਵਚਨ, ਪਾਣੀ

*ਗੁਰਿ ਮਿਲਿਐ ਸੁਖੁ ਪਾਈਐ ਅਗਨਿ ਮਰੈ ਗੁਣ ਮਾਹਿ॥*

- ਸਿਰੀ ੧, ੨੦, ੧: ੩ (21)

ਮਾਹੀਤਿ-(ਅ. ماہیت ਮਾਹੀਤ) ਅਸਲੀਅਤ, ਤੱਤਸਾਰ

*ਮੰਗਲਵਾਰੇ ਲੇ ਮਾਹੀਤਿ॥*

- ਗਉ ਕਬ, ਵਾ ੩ : ੧ (344)

ਮਾਹੁ-ਮਹੀਨਾ, ਵੇਖੋ 'ਮਾਹ'

*ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ॥*

- ਜਪੁ ੧, ੨੧ : ੧੦ (4)

ਮਾਤਰ-(ਫ਼ਾ. مادر ਮਾਦਰ) ਮਾਤਾ

*ਮਾਤਰ ਪਿਤਰ ਤਿਆਗਿ ਕੈ ਮਨੁ ਸੰਤਨ ਪਾਹਿ ਬੇਚਾਇਓ॥*

– ਸਾਰ ੫, ੧੩੭, ੧ : ੧ (1230)

ਮਾਨਾ-(ਫ਼ਾ. مانا ਮਾਨਾ) ਤੁਲ, ਵਰਗਾ

ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ॥

– ਮਾਝ ੧, ਵਾਰ ੮ਸ, ੧, ੧: ੨ (141)

ਮਾਮਲਾ-(ਅ. معامله ਮੁਆਮਲਹ) ਝਗੜਾ, ਵਿਵਾਦ, ਧੰਧਾ

*ਵਾਟ ਨ ਕਰਈ ਮਾਮਲਾ ਜਾਣੈ ਮਿਹਮਾਣੁ॥*

– ਮਾਝ ੧, ਵਾਰ ੨੨ਸ, ੨, ੨ : ੩ (148)

ਮਾਮੂਰ-(ਅ. معمور ਮਅਮੂਰ) ਰੱਜੇ ਹੋਏ ਭਾਵ ਅਮੀਰ, ਖ਼ੁਸ਼ਹਾਲ

*ਊਹਾਂ ਗਨੀ ਬਸਹਿ ਮਾਮੂਰ॥*

– ਗਉ ਰਵਿ, ੨, ੨ : ੪ (345)

ਮਾਰਫਤਿ-(ਅ. معرفت ਮਅਰਿਫ਼ਤ)ਗਿਆਨ/ ਆਤਮਗਿਆਨ ਦੁਆਰਾ/ ਰਾਹੀਂ

*ਮਾਰਫਤਿ ਮਨੁ ਮਾਰਹੁ ਅਬਦਾਲਾ ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ॥*

– ਮਾਰੂ ੫, ਸੋਲਾ ੧੨, ੩ : ੩ (1083)

ਮਾਲ-(ਅ. مال ਮਾਲ)(1) ਧਨ, ਦੌਲਤ

*ਮਾਲ ਕੈ ਮਾਣੈ ਰੂਪ ਕੀ ਸੋਭਾ ਇਤੁ ਬਿਧੀ ਜਨਮੁ ਗਵਾਇਆ॥*

– ਸਿਰੀ ੧, ੨੭, ੧* : ੨ (24)

(2) ਸਾਜ਼ ਸਾਮਾਨ

*ਮਿਥਿਆ ਰਾਜ ਜੋਬਨ ਧਨ ਮਾਲ॥*

– ਗਉ ੫, ਸੁਖ ੫, ੪ : ੩ (268)

ਮਾਲਕੁ-(ਅ. مالک ਮਾਲਿਕ) ਮਾਲਕ, ਸੁਆਮੀ

*ਦਿਲਾ ਕਾ ਮਾਲਕੁ ਕਰੇ ਹਾਕੁ॥*

– ਰਾਮ ੫, ੪੫, ੩ : ੩ (897)

ਮਾਲੂਮੁ-(ਅ. معلوم ਮਅਲੂਮ) ਗਿਆਨ ਵਿਚ/ ਅਨੁਭਵ ਵਿਚ ਆਇਆ ਹੋਇਆ, ਜਾਣਿਆ ਹੋਇਆ

*ਤੈ ਮੈ ਕੀਆ ਸੁ ਮਾਲੂਮੁ ਹੋਈ॥*

– ਪ੍ਰਭਾ ਨਾਮ, ੩, ੧* : ੨ (1351)

ਮਿਆਨੋ-(ਫ਼ਾ. میانه, معان ਮਿਯਾਨਹ, ਮਆਨ) ਵਿਚਕਾਰ, ਮਧਭਾਗ

ਆਪੇ ਨੇੜੈ ਦੂਰਿ ਆਪੇ ਹੀ ਆਪੇ ਮੰਝਿ ਮਿਆਨੋ॥

– ਸਿਰੀ ੧, ੩੧, ੪: ੧ (25)

ਮਿਆਲਾ-( ਅ. معال ਮੁਆਲ) ਖੇਤ ਦੀ ਵੱਟ, ਡੌਲ

*ਖੇਤਿ ਮਿਆਲਾ ਉਚੀਆ ਘਰਿ ਉਚਾ ਨਿਰਣਉ॥*

– ਗੂਜ ੩, ਵਾਰ ੨੧ਸ, ੩, ੧ : ੧ (517)

ਮਿਸਿਮਿਲ-(ਫ਼ਾ. بسمل ਬਿਸਮਿਲ) ਬਿਸਮਿਲਾ ਕਰਕੇ ਕੀਤੀ ਕੁਰਬਾਨੀ ਭਾਵ ਮਾਰ ਦੇਹਿ

*ਮਿਸਿਮਿਲਿ ਤਾਮਸੁ ਭਰਮੁ ਕਦੂਰੀ॥*

– ਭੈਰ ਕਬ, ੪, ੨: ੧ (1158)

ਮਿਸਲ -(ਅ਼. مثل, ਮਿਸ਼ਲ) ਵਰਗੀ ਬਰਾਬਰੀ; ਦਰਜਾ,ਰੁਤਬਾ

*ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ॥*

-ਸਲੋ ਫਰ, ੧੧੧:੨ (1384)

ਮਿਹਮਾਣੁ-(ਫ਼ਾ. مہمان ਮਹਿਮਾਣ) ਪਰਾਹੁਣਾ, ਅਥਿਤੀ, ਅਭਿਆਗਤ

*ਆਸਾ ਮਨਸਾ ਜਲਾਇ ਤੂ ਹੋਇ ਰਹੁ ਮਿਹਮਾਣੁ॥*

– ਸੋਰ ੪, ਵਾਰ, ੧੧ਸ, ੩, ੧: ੩ (646)

ਮਿਹਰ-(ਫ਼ਾ. مہر, ਮਿਹਰ) ਕ੍ਰਿਪਾ, ਦਇਆ

*ਮਿਹਰ ਕਰੇ ਜਿਸੁ ਮਿਹਰਵਾਨੁ ਤਾਂ ਕਾਰਜੁ ਆਵੈ ਰਾਸਿ॥*

– ਸਿਰੀ ੫, ੭੭, ੩ : ੩ (44)

ਮਿਹਰੰਮਤਿ-( ਅ਼. مرحمت ਮਰਹ਼ਮਤ) ਕਿਰਪਾ, ਦਇਆ

*ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ॥*

– ਮਾਝ ੧, ਵਾਰ ੮ਸ, ੧, ੧: ੫ (141)

ਮਿਹਰਵਾਨਿ-(ਫ਼ਾ. مہربان, ਮਿਹਰਬਾਨ) ਕ੍ਰਿਪਾਲੂ, ਦਇਆਵਾਨ

*ਗੁਰਿ ਪੂਰੈ ਮਿਹਰਵਾਨਿ ਭਰਮੁ ਭਉ ਮਾਰਿਆ॥*

- ਬਿਲਾ ੪, ਵਾਰ ੧੧ : ੨ (854)

ਮਿਹਰਵਾਨੁ-ਕ੍ਰਿਪਾਲੂ, ਵੇਖੋ 'ਮਿਹਰਵਾਨਿ'

*ਮਿਹਰ ਕਰੇ ਜਿਸੁ ਮਿਹਰਵਾਨੁ ਤਾਂ ਕਾਰਜੁ ਆਵੈ ਰਾਸਿ॥*

- ਸਿਰੀ ੫, ੭੭, ੩ : ੩ (44)

ਮਿਹਰਾਮਤਿ-(ਅ਼. مرحمت ਮਰਹ਼ਮਤ) ਕਿਰਪਾ, ਦਇਆ

*ਤੂ ਕਰਿ ਮਿਹਰਾਮਤਿ ਸਾਈ॥*

- ਪ੍ਰਭ ਕਬ, ੨, ੧* : ੨ (1349)

ਮਿਹਰੀ-(ਫ਼ਾ. مہر ਮਹਰ) 'ਮਹਰ'- ਇਸਤ੍ਰੀ-ਧਨ ਲੈਣ ਵਾਲੀ ਭਾਵ ਪਤਨੀ

*ਦਿਹਰੀ ਬੈਠੀ ਮਿਹਰੀ ਰੋਵੈ ਦੁਆਰੈ ਲਉ ਸੰਗਿ ਮਾਇ॥*

– ਕੇਦਾ ਕਬ, ੬, ੧: ੧ (1124)

ਮਿੰਨਤਿ-(ਅ਼. منت, ਮਿੱਨਤ) ਬੇਨਤੀ, ਤਰਲਾ, ਪ੍ਰਾਰਥਨਾ

*ਕਰਿ ਮਿੰਨਤਿ ਕਰਿ ਜੋਦੜੀ ਮੈ ਪ੍ਰਭੁ ਮਿਲਣੈ ਕਾ ਚਾਉ॥*

- ਸਿਰੀ ੪, ੬੮, ੧ : ੩ (41)

ਮਿਲਕ-( ਅ਼. ملک, ਮਿਲਕ) ਮਿਲਖ਼, ਜਾਗੀਰ

*ਰਾਜ ਮਿਲਕ ਸਿਕਦਾਰੀਆ ਰਸ ਭੋਗਣ ਬਿਸਥਾਰ॥*

- ਸਿਰੀ ੫, ਅਸ ੨੬, ੬ : ੧ (70)

ਮਿਲਖ- ਜਾਗੀਰ, ਵੇਖੋ 'ਮਿਲਕ'

*ਬਾਗ ਮਿਲਖ ਘਰ ਬਾਰ ਕਿਥੈ ਸਿ ਆਪਣੇ॥*

- ਮਾਝ ੧, ਵਾਰ ੮ : ੬ (141)

ਮੀਰ-(ਫ਼ਾ. میر ਮੀਰ) ਸਰਦਾਰ, ਅਮੀਰ ਦਾ ਸੰਖੇਪ

*ਨਾਮੇ ਕੇ ਸੁਾਮੀ ਮੀਰ ਮੁਕੰਦ॥*

- ਤਿਲੰ ਨਾਮ, ੩, ੪ : ੨ (727)

ਮੀਰਾ-ਮਾਲਕ, ਸ਼ਾਹ, ਵੇਖੋ 'ਮੀਰ'

*ਤੂ ਮੀਰਾ ਸਚੀ ਠਕੁਰਾਈ ਨਾਨਕ ਬਲਿ ਬਲਿ ਜਾਵਣਿਆ॥*

- ਮਾਝ ੫, ਅਸ ੩੭, ੮ : ੩ (132)

ਮੀਰੁ-ਬਾਦਸ਼ਾਹ, ਸਰਦਾਰ, ਵੇਖੋ 'ਮੀਰ'

*ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥*

- ਆਸਾ ੧, ਅਸ ੧੨, ੪ : ੧ (417)

ਮੁਸਕ-(ਫ਼ਾ. مشک ਮੁਸ਼ਕ) ਕਸਤੂਰੀ, ਖ਼ੁਸ਼ਬੂ, ਸੁਗੰਧ

*ਰਸੀਆ ਹੋਵੈ ਮੁਸਕ ਕਾ ਤਬ ਫੂਲੁ ਪਛਾਣੈ॥*

- ਤਿਲੰ ੧, ਅਸ ੧, ੯ :੨ (725)

ਮੁਸਕਲ-(ਫ਼ਾ. مشکل ਮੁਸ਼ਕਲ) ਔਖ, ਕਠਨਾਈ

*ਜਹ ਮੁਸਕਲ ਹੋਵੈ ਅਤਿ ਭਾਰੀ॥*

- ਗਉ ੫, ਸੁਖ ੨, ੧ : ੫ (264)

ਮੁਸਕਲੁ-ਔਖ, ਵੇਖੋ 'ਮੁਸਕਲ'

*ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥*

- ਸਿਰੀ ੫, ੨੬, ੧ : ੧ (70)

ਮੁਸਕਾਈ-(ਫ਼ਾ. مشک ਮੁਸ਼ਕ) ਕਸਤੂਰੀ ਦੀ ਸੁਗੰਧੀ

*ਅੰਤਰਿ ਵਾਸੁ ਬਹੁਤੁ ਮੁਸਕਾਈ ਭ੍ਰਮਿ ਭੂਲਾ ਮਿਰਗੁ ਸਿੰਙ੍ਹਾਰੇ॥*

- ਨਟ ੪, ਅਸ ੪, ੪ : ੧ (982)

ਮੁਸਕਿ-ਕਸਤੂਰੀ ਵਿਚ, ਵੇਖੋ 'ਮੁਸਕ'

*ਜਨੁ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ॥*

- ਆਸਾ ੪, ਛੰਤ ੧੫, ੧ : ੪ (449)

ਮੁਸਤਾਕ-(ਅ਼. مشتاق ਮੁਸ਼ਤਾਕ) ਇਛਕ, ਚਾਹਵਾਨ

*ਨੈਣ ਪਸੰਦੋ ਸੋਇ ਪੇਖਿ ਮੁਸਤਾਕ ਭਈ॥*

- ਆਸਾ ੫, ੧੦੫, ੩ : ੧ (397)

ਮੁਸਤਾਕੁ-ਚਾਹਵਾਨ, ਵੇਖੋ 'ਮੁਸਤਾਕ'

*ਕਰਤੇ ਕੁਦਰਤੀ ਮੁਸਤਾਕੁ॥*

- ਤਿਲੰ ੫, ੪, ੧* : ੧ (724)

ਮੁੰਸਫ-(ਅ. مُنصِف ਮੁਨਸਿਫ) ਇਨਸਾਫ ਕਰਨ ਵਾਲਾ, ਜ਼ਮੀਨ ਮਿਣ ਕੇਮਾਲੀਆ ਲਾਉਣ ਵਾਲਾ ਅਫਸਰ

*ਨਉ ਡਾਡੀ ਦਸ ਮੁੰਸਫ ਧਾਵਹਿ ਰਈਅਤ ਬਸਨ ਨ ਦੇਹੀ॥*

– ਸੂਹੀ ਕਬ, ੫, ੨ : ੧ (793)

ਮੁਸਫੀ -(ਅ. مُنصِف ਮੁਨਸਿਫ, مُنصفی ਮੁਨਸਫ਼ੀ) ਇਨਸਾਫ/ਨਿਆਂ ਦੀ

ਕ੍ਰਿਆ, ਨਿਆਂਕਰਤਾ

*ਵਢੀਅਹਿ ਹਥ ਦਲਾਲ ਕੇ ਮੁਸਫੀ ਏਹ ਕਰੇਇ॥*

- ਆਸਾ ੧,ਵਾਰ ੧੭ਸ,੧,੧:੩(472)

ਮੁਸਲਮਾਣੁ-(ਅ. مُسلمان ਮੁਸਲਮਾਨ)ਇਸਲਾਮ ਧਰਮ ਨੂੰ ਮੰਨਣ ਵਾਲਾ, ਮੋਮਨ

*ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥*

- ਮਾਝ ੧,ਵਾਰ ੭ਸ,੧,੧:੨(140)

ਮੁਸਲਮਾਨ-ਇਸਲਾਮ ਧਰਮ ਨੂੰ ਮੰਨਣ ਵਾਲਾ, ਵੇਖੋ 'ਮੁਸਲਮਾਣੁ'

*ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ॥*

– ਆਸਾ ੧, ਵਾਰ ੬ਸ, ੧, ੨ : ੧ (466)

ਮੁਸਲਮਾਨੁ-ਇਸਲਾਮ ਧਰਮ ਨੂੰ ਮੰਨਣ ਵਾਲਾ, ਵੇਖੋ 'ਮੁਸਲਮਾਣੁ'

*ਮੁਸਲਮਾਨੁ ਕਰੇ ਵਡਿਆਈ॥*

– ਰਾਮ ੩, ਵਾਰ ੧੧ਸ, ੧, ੨ : ੫ (951)

ਮੁਸਲਾ-(ਅ. مُصلّا ਮੁਸੱਲਾ) ਨਮਾਜ਼ ਪੜ੍ਹਨ ਲਈ ਹੇਠਾਂ ਵਛਾਈ ਜਾਣ ਵਾਲੀ 'ਸਫ਼', ਫੂਹੜੀ

*ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥*

- ਮਾਝ ੧, ਵਾਰ ੭ਸ, ੧, ੧ : ੧ (140)

ਮੁਸਲਿਮੁ-(ਅ. مُسلِم ਮੁਸਲਿਮ) ਤਸਲੀਮ ਕਰਨ ਵਾਲਾ, ਮੰਨਣ ਵਾਲਾ

*ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ॥*

- ਮਾਝ ੧, ਵਾਰ ੮ਸ, ੧, ੧ : ੩ (141)

ਮੁਸਾਫਰੁ-(ਅ. مُسافر ਮੁਸਾਫ਼ਰ) ਪਾਂਧੀ, ਰਾਹੀ

*ਹੋਇ ਪੈ ਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ॥*

- ਮਾਰੂ ੫, ਸੋਲਾ ੧੨, ੧ : ੩ (1083)

ਮੁਹਕਮ-(ਅ. مُحکم ਮੁਹ਼ਕਮ) ਪੱਕੀ, ਮਜ਼ਬੂਤ

*ਵਡੀ ਕੋਮ ਵਸਿ ਭਾਗਹਿ ਨਾਹੀ ਮੁਹਕਮ ਫਉਜ ਹਠਲੀ ਰੇ॥*

– ਆਸਾ ੫, ੧੩੨, ੨ : ੧ (404)

ਮੁਹਤਾਜ-(ਅ. مُحتاج ਮੁਹ਼ਤਾਜ) ਲੋੜਵੰਦ, ਥੁੜਵਾਲਾ,ਆਤੁਰ

*ਹਰਿ ਬਿਸਰਤ ਸਭ ਕਾ ਮੁਹਤਾਜ॥*

- ਬਿਲਾ ੫, ੩, ੩:੪ (802)

ਮੁਹਤਾਜੀ-(ਅ. مُحتاجی ਮੁਹਤਾਜੀ) ਨਿਰਭਰਤਾ, ਮੁਥਾਜੀ

*ਤਿਨ ਚੁਕੀ ਮੁਹਤਾਜੀ ਲੋਕਨ ਕੀ ਹਰਿ ਪ੍ਰਭੁ ਅੰਗੁ ਕਰਿ ਬੈਠਾ ਪਾਸਿ॥*

- ਗਉ ੪, ਵਾਰ ੧੦ਸ, ੪, ੨ : ੨ (305)

ਮੁਹਤਾਜੁ-ਲੋੜਵੰਦ, ਵੇਖੋ 'ਮੁਹਤਾਜ'

*ਦੁਬਿਧਾ ਰੋਗੁ ਸੁ ਅਧਿਕ ਵਡੇਰਾ ਮਾਇਆ ਕਾ ਮੁਹਤਾਜੁ ਭਇਆ॥*

- ਭੈਰ ੧, ਅਸ ੧, ੮ : ੨ (1153)

ਮੁਹਬਤਿ-(ਅ. محبّت ਮੁਹੱਬਤ) ਪਿਆਰ, ਪ੍ਰੇਮ, ਸਨੇਹ

*ਭੋਰੀ ਭਰਮੁ ਵਵਾਇ ਪਿਰੀ ਮੁਹਬਤਿ ਹਿਕੁ ਤੂ॥*

- ਗਉ ੫,ਵਾਰ ੧੯ਸ,੫,੧:੧(322)

ਮੁਹਬਤੇ-ਪਿਆਰ ਨਾਲ, ਵੇਖੋ 'ਮੁਹਬਤਿ'

*ਮੁਹਬਤੇ ਮਨਿ ਤਨਿ ਬਸੈ ਸਚੁ ਸਾਹ ਬੰਦੀ ਮੋਚ॥*

- ਤਿਲੰ ੫, ੫, ੧* : ੨ (724)

ਮੁਹਲਤਿ-(ਅ. مہلت ਮੁਹਲਤ) ਅਵਧੀ, ਸਮਾਂ, ਮਿਆਦ

*ਮੁਹਲਤਿ ਪੁੰਨੀ ਚਲਣਾ ਤੂੰ ਸੰਮਲੁ ਘਰ ਬਾਰੁ॥*

- ਸਿਰੀ ੫, ੯੨, ੧ : ੨ (50)

ਮੁਹਾਰ-(ਅ. مہار ਮਹਾਰ) ਘੋੜੇ ਦੇ ਮੁਖ ਤੇ ਪਾਇਆ ਜਾਣ ਵਾਲਾ ਸਾਜ਼, ਲਗਾਮ

*ਦੇਇ ਮੁਹਾਰ ਲਗਾਮੁ ਪਹਿਰਾਵਉ॥*

- ਗਉ ਕਬ, ੩੧, ੧: ੧ (329)

ਮੁਕਦਮ-( ਅ. مقدّم ਮੁਕ਼ੱਦਮ) (1) ਚੌਧਰੀ

*ਰਯਤਿ ਮਹਰ ਮੁਕਦਮ ਸਿਕਦਾਰੈ॥*

- ਗਉ ੧, ਅਸ ੧੪, ੫ : ੧ (227)

(2) ਅਹਿਲਕਾਰ, ਮਾਮਲਾ ਉਗਰਾਹੁਣ ਵਾਲਾ ਅਧਿਕਾਰੀ

*ਰਾਜੇ ਸੀਹ ਮੁਕਦਮ ਕੁਤੇ॥*

- ਮਲਾ ੧, ਵਾਰ ੨੨ਸ, ੧, ੨ :੫ (1288)

ਮੁਕਾਮ-(ਫ਼ਾ. مقام ਮੁਕ਼ਾਮ)ਟਿਕਾਣਾ, ਠਹਿਰਣ ਦੀ ਥਾਂ

*ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥*

- ਆਸਾ ੧, ਅਸ ੧੨, ੪ : ੨ (417)

ਮੁਕਾਮੁ-ਟਿਕਾਣਾ, ਵੇਖੋ 'ਮੁਕਾਮ'

*ਮੁਕਾਮੁ ਕਰਿ ਘਰਿ ਬੈਸਣਾ ਨਿਤ ਚਲਣੈ ਕੀ ਧੋਖ॥*

- ਸਿਰੀ ੧, ਅਸ ੧੭, ੧ : ੧ (64)

ਮੁਗਲ-(ਫ਼ਾ. مغل ਮੁਗ਼ਲ) ਤਾਤਾਰ ਦੀ ਇੱਕ ਆਤਸ਼-ਪ੍ਰਸਤ ਬਹਾਦਰ ਜਾਤੀਜੋ ਪਿੱਛੋਂ ਮੁਸਲਮਾਨ ਬਣ ਗਈ

*ਮੁਗਲ ਪਠਾਣਾ ਭਈ ਲੜਾਈ ਰਣ ਮਹਿ ਤੇਗ ਵਗਾਈ॥*

- ਆਸਾ ੧, ਅਸ ੧੨, ੫ : ੧ (418)

ਮੁਗਲੁ-ਤਾਤਾਰ ਦੀ ਇੱਕ ਬਹਾਦਰ ਜਾਤੀ, ਵੇਖੋ 'ਮੁਗਲ'

*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥*

- ਆਸਾ ੧, ੩੯, ੧ : ੨ (360)

ਮੁਜੇਰੇ-( ਅ. مزارع ਮੁਜ਼ਾਰਿਅ਼)ਮੁਜਾਰਾ, ਖੇਤੀ ਕਰਨ ਵਾਲਾ

*ਪੰਜਿ ਕਿਰਸਾਣ ਮੁਜੇਰੇ ਮਿਹਡਿਆ॥*

- ਸਿਰੀ ੫, ਅਸ ੨੯, ੫ :੨ (73)

ਮੁਦਤਿ-(ਅ਼. مدّت ਮੁਦੱਤ) ਸਮਾਂ, ਦੇਰ

*ਏਤੀ ਨ ਜਾਨਉ ਕੇਤੀਕ ਮੁਦਤਿ ਚਲਤੇ ਖਬਰਿ ਨ ਪਾਇਓ॥*

- ਮਾਰੂ ੫, ੪, ੧* : ੨ (999)

ਮੁਨਾਰੇ-(ਅ਼. مینار ਮੀਨਾਰ) ਉੱਚਾ ਬੁਰਜ

*ਕਬੀਰ ਮੁੰਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ॥*

- ਸਲੋ ਕਬ, ੧੮੪ : ੧ (1374)

ਮੁਮਾਰਖੀ-(ਅ਼. مبارک ਮੁਬਾਰਕ) ਸੁਭ, ਬਰਕਤ ਵਾਲਾ, ਵਧਾਈ

*ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ॥*

- ਬਸੰ ੧, ੧, ੧ : ੧ (1168)

ਮੁਰਗਾਈ-(ਫ਼ਾ. مرغ + آب ਮੁਰਗ਼+ਆਬ=ਮੁਰਗ਼ਾਬੀ) ਪਾਣੀ ਦਾ ਪੰਛੀ

*ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ॥*

- ਰਾਮ ੧, ਸਿਗੋ ੫ : ੧ (938)

ਮੁਰਗੀ -(ਫਾ. مرغ ਮੁਰਗ਼) ਕੁੱਕੜੀ, ਇੱਕ ਮਦੀਨ ਪੰਛੀ

*ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ॥*

- ਪ੍ਰਭਾ ਕਬ, ੪, ੧:੨ (1350)

ਮੁਰਦਾਰੁ-(ਫ਼ਾ. مردار ਮੁਰਦਾਰ) ਲੋਥ, ਮੁਰਦਾ ਸਰੀਰ

*ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ॥*

- ਸਿਰੀ ੧, ੪, ੧ : ੧ (15)

ਮੁਰੀਦਾ-(ਅ਼. مرید ਮੁਰੀਦ) ਸ਼ਿਸ਼, ਚੇਲਾ, ਪੈਰੋਕਾਰ

*ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥*

- ਆਸਾ ਫਰ, ੨, ੩ : ੨ (488)

ਮੁਲਖੁ-(ਅ਼. ملک ਮੁਲਕ) ਦੇਸ,ਰਾਜ

*ਅਲਹੁ ਏਕੁ ਮਸੀਤਿ ਬਸਤੁ ਹੈ ਅਵਰੁ ਮੁਲਖੁ ਕਿਸੁ ਕੇਰਾ॥*

- ਪ੍ਰਭਾ ਕਬ, ੨, ੧ : ੧ (1349)

ਮੁਲੰਮਾ-(ਅ਼. ملمّع ਮੁਲੰਮਅ਼) ਗਿਲਟ ਕਰਕੇ ਲਿਆਂਦੀ ਓਪਰੀ ਚਮਕ,

*ਕੂੜੁ ਠਗੀ ਗੁਝੀ ਨਾ ਰਹੈ ਮੁਲੰਮਾ ਪਾਜੁ ਲਹਿ ਜਾਇ॥*

- ਗਉ ੪, ਵਾਰ ੭ਸ, ੪, ੨ : ੫ (303)

ਮੁਲਾ-(ਅ਼. ملّا ਮੁੱਲਾ) ਵਿੱਦਿਆ ਨਾਲ ਭਰਪੂਰ, ਵਿਦਵਾਨ, ਮੌਲਵੀ

*ਤਾ ਤੂ ਮੁਲਾ ਤਾ ਤੂ ਕਾਜੀ ਜਾਣਹਿ ਨਾਮੁ ਖੁਦਾਈ॥*

- ਸਿਰੀ ੧, ੨੮, ੨ : ੧ (24)

ਮੁਲਾਂ-ਵਿਦਵਾਨ, ਮੌਲਵੀ, ਵੇਖੋ 'ਮੁਲਾ'

*ਕਾਜੀ ਮੁਲਾਂ ਹੋਵਹਿ ਸੇਖ॥*

- ਬਸੰ ੧, ੩, ੩ : ੧ (1169)

ਮੁੰਲਾ-ਵਿਦਵਾਨ, ਮੌਲਵੀ, ਵੇਖੋ 'ਮੁਲਾ'

*ਨਾ ਓਇ ਜੋਗੀ ਨ ਓਇ ਜੰਗਮ ਨਾ ਓਇ ਕਾਜੀ ਮੁੰਲਾ॥*

– ਮਾਝ ੧, ਵਾਰ ੨੬ਸ, ੧, ੧ : ੧੦ (149)

ਮੁੰਲਾਂ-ਵਿਦਵਾਨ, ਮੌਲਵੀ, ਵੇਖੋ 'ਮੁਲਾ'

*ਕਬੀਰ ਮੁੰਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ॥*

- ਸਲੋ ਕਬ, ੧੮੪ : ੧ (1374)

ਮੁਇ-(ਫ਼ਾ. مُوئے ਮੁਏ) ਵਾਲ, ਕੇਸ

*ਮਮ ਸਰ ਮੁਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ॥*

- ਤਿਲੰ ੧, ੧, ੧* : ੨ (721)

ਮੂਸ-(ਫ਼ਾ. مُوش ਮੂਸ਼) ਚੂਹਾ

*ਰੇ ਮਨ ਮੂਸ ਬਿਲਾ ਮਹਿ ਗਰਬਤ ਕਰਤਬ ਕਰਤ ਮਹਾ ਮੁਘਨਾਂ॥*

- ਸਮੁ ੫, ੪* : ੧ (1387)

ਮੇ-(ਫ਼ਾ. مے ਮੇ) ਵਰਤਮਾਨ ਕਿਰਿਆ ਦਾ ਪ੍ਰਤਯ, ਪਦਪੂਰਤੀ ਅਥਵਾ ਰਚਨਾ ਦੀ ਸ਼ੋਭਾ ਲਈ ਵਰਤਿਆ ਜਾਂਦਾ ਹੈ

*ਮੇ ਰਵਦਿ ਬਾਦਿਸਾਹਾ ਅਫਜੂ ਖੁਦਾਇ॥*

- ਮਾਝ ੧, ਵਾਰ ੧੩ਸ, ੧, ੧ : ੨ (143)

ਮੇਖ)-(ਫ਼ਾ. میخ ਮੇਖ਼) ਕਿੱਲ, ਤੋਪੇ

ਮੇਖਾ)

*ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ॥*

- ਸਲੋ ਫਰ, ੪੭ : ੧ (1380)

ਮੇ-ਰਵਦਿ-( ਫ਼ਾ. مے رود ਮੇ- ਰਵਦ) ਜਾਂਦਾ ਹੈ ਅਰਥਾਤ ਨਾਸਵੰਤ ਹੈ

*ਮੇ ਰਵਦਿ ਬਾਦਿਸਾਹਾ ਅਫਜੂ ਖੁਦਾਇ॥*

- ਮਾਝ ੧, ਵਾਰ ੧੩ਸ, ੧, ੧ : ੨ (143)

ਮੇਰਵੀ-(ਫ਼ਾ. میروی ਮੇਰਵੀ) ਤੂੰ ਜਾਂਦਾ ਹੈਂ

*ਕੁਜਾ ਆਮਦ ਕੁਜਾ ਰਫਤੀ ਕੁਜਾ ਮੇਰਵੀ॥*

- ਤਿਲੰ ਨਾਮ, ੩, ੧ : ੧ (727)

ਮੇਵਾ-(ਫ਼ਾ. میوا ਮੇਵਾ) ਫਲ, ਸੁਕਾਇਆ ਹੋਇਆ ਅੰਗੂਰ

*ਭਾਰ ਅਠਾਰਹ ਮੇਵਾ ਹੋਵੈ ਗਰੁੜਾ ਹੋਇ ਸੁਆਉ॥*

– ਮਾਝ ੧, ਵਾਰ ੬ਸ, ੧, ੨ : ੧ (142)

ਮੈ-(ਫ਼ਾ. مے ਮੈ ) ਮਧ, ਨਸ਼ਾ, ਸ਼ਰਾਬ

*ਮੈ ਮਤ ਜੋਬਨਿ ਗਰਬਿ ਗਾਲੀ ਦੁਧਾ ਬਣੀ ਨ ਆਵਏ॥*

- ਗਉ ੧, ਛੰਤ ੧, ੧ : ੫ (242)

ਮੈਦਾ-(ਫ਼ਾ. میدا ਮੈਦਾ) ਬਾਰੀਕ ਕੀਤਾ ਹੋਇਆ ਅੰਨ, ਬਾਰੀਕ ਆਟਾ

*ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ॥*

- ਮਾਝ ੧, ਵਾਰ ੧੦ਸ, ੧, ੨ : ੩ (142)

ਮੈਦਾਨੁ-(ਫ਼ਾ. میدان ਮੈਦਾਨ) ਪੱਧਰੀ ਸਤਹ, ਖੁਲ੍ਹੀ ਥਾਂ

*ਫਰੀਦਾ ਮਨੁ ਮੈਦਾਨੁ ਕਰਿ ਟੋਇ ਟਿਬੇ ਲਾਹਿ॥*

- ਸਲੋ ਫਰ, ੭੪ : ੧ (1381)

ਮੋਦੀ-(ਅ਼. مودی ਮੋਦੀ) ਭੰਡਾਰੀ

*ਮੋਦੀ ਕੇ ਘਰ ਖਾਨਾ ਪਾਕਾ ਵਾ ਕਾ ਲੜਕਾ ਮਾਰਿਆ ਥਾ॥*

– ਗੋਂਡ ਨਾਮ, ੩, ੨: ੨ (875)

ਮੋਮ-(ਫ਼ਾ. موم ਮੋਮ) ਸ਼ਹਿਦ ਦੀਆਂ ਮੱਖੀਆਂ ਰਾਹੀਂ ਬਣਿਆ ਇੱਕ ਲੇਸਦਾਰ ਪਦਾਰਥ ਜੋ ਬਹੁਤ ਨਰਮ ਹੁੰਦਾ ਹੈ, ਸ਼ਹਿਦ ਦੀ ਮੈਲ

*ਮੁਸਲਮਾਣੁ ਮੋਮ ਦਿਲ ਹੋਵੈ॥* (ਨਰਮ)

- ਮਾਰੂ ੫, ਸੋਲਾ ੧੨, ੧੩ : ੧ (1084)

ਮੋਰਚਾ -(ਫ਼ਾ مورچہ ਮੁਰਚਾ) ਜੰਗਾਲ

*'ਮੋਰਚਾ ਨ ਲਾਗੈ ਜਾ ਹਉਮੈ ਸੋਖੈ॥*

- ਮਾਝ ੩, ਅਸ ੧੦, ੪:੨ (115)

ਮ੍ਹਿਾਨੇ- (ਫ਼ਾ. میانہ, میان ਮਿਯਾਨਹ, ਮਆਨ) ਵਿਚਕਾਰ, ਮਧਭਾਗ

*ਅਸਮਾਨ ਮ੍ਹਿਾਨੇ ਲਹੰਗ ਦਰੀਆ ਗੁਸਲ ਕਰਦਨ ਬੂਦ॥*

– ਤਿਲੰ ਕਬ, ੧, ੩: ੧ (727)

## ਯ

ਯਕ-(ਫ਼ਾ. یک ਯਕ) ਇੱਕ

*ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥*

- ਤਿਲੰ ੧, ੧, ੧ : ੧ (721)

ਯਕੀਨਾ-( ਅ਼. یقین ਯਕ਼ੀਨ) ਵਿਸ਼ਵਾਸ਼, ਭਰੋਸਾ, ਨਿਸਚਾ, ਸਿਦਕ

*ਨਾਨਕ ਤਿਨਾ ਖਾਕੁ ਜਿਨਾ ਯਕੀਨਾ ਹਿਕ ਸਿਉ॥*

- ਮਾਰੂ ੫, ਵਾਰ ੧੫ ਸ, ੫, ੧ : ੨ (1099)

ਯਕੀਨੁ-ਭਰੋਸਾ, ਨਿਸਚਾ, ਵੇਖੋ 'ਯਕੀਨਾ'

*ਸਚੁ ਨਿਵਾਜ ਯਕੀਨੁ ਮੁਸਲਾ॥*

- ਮਾਰੂ ੫, ਸੋਲਾ ੧੨, ੨ : ੧ (1083)

ਯਾਦਿ-(ਫ਼ਾ. یاد ਯਾਦ) ਚੇਤੇ ਵਿਚ, ਸਮਰਣ ਵਿਚ

*ਜਬ ਲਗੁ ਰਿਦੈ ਨ ਆਵਹਿ ਯਾਦਿ॥*

- ਆਸਾ ੧, ੯, ੧ : ੪ (351)

ਯਾਰ-(ਫ਼ਾ. یار ਯਾਰ) ਮਿੱਤਰ, ਦੋਸਤ

*ਯਾਰ ਮੀਤ ਸੁਨਿ ਸਾਜਨਹੁ ਬਿਨੁ ਹਰਿ ਛੂਟਨੁ ਨਾਹਿ॥*

- ਗਉ ੫, ਬਾਅ ੪੩ ਸ : ੧ (259)

ਯਾਰਾਂ-ਹੇ ਮਿੱਤਰ, ਵੇਖੋ 'ਯਾਰ'

*ਹਲੇ ਯਾਰਾਂ ਹਲੇ ਯਾਰਾਂ ਖੁਸਿ ਖਬਰੀ॥*

- ਤਿਲੰ ਨਾਮ, ੩, ੧* : ੧ (727)

ਯਾਰੁ-ਮਿੱਤਰ, ਵੇਖੋ 'ਯਾਰ'

*ਅਜਰਾਈਲੁ ਯਾਰੁ ਬੰਦੇ ਜਿਸੁ ਤੇਰਾ ਆਧਾਰੁ॥*

- ਤਿਲੰ ੫, ੪, ੩ : ੧ (724)

# ਰ

ਰਈਅਤਿ-(ਅ਼. رعیت ਰਈਯ਼ਤ) ਪਰਜਾ ਨੂੰ

*ਨਉ ਡਾਡੀ ਦਸ ਮੁੰਸਫ ਧਾਵਹਿ ਰਈਅਤਿ ਬਸਨ ਨ ਦੇਹੀ॥*

- ਸੂਹੀ ਕਬ, ੫, ੨ : ੧ (793)

ਰਸੀਦ-(ਫਾ. رسیده ਰਸੀਦਾ) ਪੁੱਜਾ ਹੋਇਆ, ਪੁੱਗਿਆ ਹੋਇਆ

*ਸੇਖ ਮਸਾਇਕ ਕਾਜੀ ਮੁਲਾ ਦਰਿ ਦਰਵੇਸ ਰਸੀਦ॥*

- ਸਿਰੀ ੧, ਅਸ ੧,੩ : ੨ (53)

ਰਸੂਲਿ-(ਫਾ. رسولی ਰਸੂਲੀ) ਪੈਗ਼ੰਬਰ ਦੀ (ਸਿੱਖਿਆ)

*ਦੋਜਕਿ ਪਉਦਾ ਕਿਉ ਰਹੈ ਜਾ ਚਿਤਿ ਨ ਹੋਇ ਰਸੂਲਿ॥*

- ਗਉ ੫,ਵਾਰ ੮ਸ,੫,੨:੨(320)

ਰਹਮ- (ਅ. رحم ਰਹ਼ਮ) ਦਇਆ, ਕ੍ਰਿਪਾ

*ਰਹਮ ਤੇਰੀ ਸੁਖੁ ਪਾਇਆ ਸਦਾ ਨਾਨਕ ਕੀ ਅਰਦਾਸਿ॥*

- ਤਿਲੰ ੫, ੩, ੪ : ੨ (724)

ਰਹੰਮ-ਦਇਆ, ਵੇਖੋ 'ਰਹਮ'

*ਜਿਸ ਨੋ ਕਰੇ ਰਹੰਮ ਤਿਸੁ ਨ ਵਿਸਾਰਦਾ॥*

- ਗੂਜ ੫, ਵਾਰ ੪ : ੨ (518)

ਰਹਮਾਣੁ-(ਅ. رحمان ਰਹ਼ਮਾਣ) ਦਇਆਲੂ, ਰਹਿਮ ਕਰਨ ਵਾਲਾ

*ਨਾਨਕ ਨਾਉ ਭਇਆ ਰਹਮਾਣੁ॥*

- ਰਾਮ ੧, ਅਸ ੧, ੭ : ੩ (903)

ਰਹਮਾਨਾ-ਹੇ ਰਹਿਮ ਵਾਲੇ, ਹੇ ਦਇਆਲੂ, ਵੇਖੋ 'ਰਹਮਾਣੁ'

*ਭਿਸਤੁ ਨਜੀਕਿ ਰਾਖੁ ਰਹਮਾਨਾ॥*

- ਭੈਰ ਕਬ, ੧੫, ੪ : ੪ (1161)

ਰਹਰਾਸਿ-(ਫ਼ਾ. راہ راست ਰਾਹਏ-ਰਾਸਤ) ਸਿੱਧਾ ਰਸਤਾ ਭਾਵ ਰਹੁ-ਰੀਤੀ, ਮਰਯਾਦਾ

ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ ਹਮਰੀ ਰਹਰਾਸਿ॥

- ਆਸਾ ੧, ਸੋਦ ੪, ੧*: ੨ (10)

ਰਹੀਮ-(ਅ. رحیم ਰਹ਼ੀਮ) ਦਇਆਵਾਨ, ਕ੍ਰਿਪਾਲੂ

*ਕਿਰਪਾ ਧਾਰਿ ਰਹੀਮ॥*

- ਰਾਮ ੫, ੯, ੧* : ੨ (885)

ਰਹੀਮਾ - ਕ੍ਰਿਪਾਲੂ (ਪ੍ਰਭੂ), ਵੇਖੋ 'ਰਹੀਮ'

*ਸਿਫਤਿ ਮੁਹਬਤਿ ਅਥਾਹ ਰਹੀਮਾ॥*

- ਮਾਰੂ ੫, ਸੋਲਾ ੧੨, ੧੫ : ੨ (1084)

ਰਹੀਮਾਂ-ਦਇਆਲੂ, ਵੇਖੋ 'ਰਹੀਮ'

*ਕਰੀਮਾਂ ਰਹੀਮਾਂ ਅਲਾਹ ਤੂ ਗਨੀ॥*

- ਤਿਲੰ ਨਾਮ, ੨, ੧ : ੧ (727)

ਰਹੀਮੁ-ਦਇਆਵਾਨ, ਕ੍ਰਿਪਾਲੂ, ਵੇਖੋ 'ਰਹੀਮ'

*ਸਭ ਦੁਨੀ ਆਵਣ ਜਾਵਣੀ ਮੁਕਾਮੁ ਏਕੁ ਰਹੀਮੁ॥*

- ਸਿਰੀ ੧, ਅਸ ੧੭, ੬ : ੨ (64)

ਰੰਗ-(ਫਾ. رنگ ਰੰਗ) (1)ਵਰਣ, ਰੰਗ

*ਲਾਲੁ ਰੰਗ ਪੂਰਨ ਪੁਰਖੁ ਬਿਧਾਤਾ॥*

- ਗਉ ੫, ੧੪੧, ੧* : ੨ (194)

(2) ਖੁਸ਼ੀਆਂ, ਮੌਜ-ਮੇਲਾ, ਅਨੰਦ

*ਰਸ ਭੋਗਹਿ ਖੁਸੀਆ ਕਰਹਿ ਮਾਣਹਿ ਰੰਗ ਅਪਾਰ॥*

- ਸਿਰੀ ੫, ੭੧, ੧ : ੨ (42)

ਰੰਗੁ-(1) ਵਰਣ, ਰੰਗ, ਵੇਖੋ 'ਰੰਗ' (1)

*ਲਾਲੁ ਗੁਲਾਲੁ ਗਹਬਰਾ ਸਚਾ ਰੰਗੁ ਚੜਾਉ॥*

- ਸਿਰੀ ੧, ੧੨, ੧ : ੨ (18)

(2) ਅਨੰਦ, ਮੌਜ, ਖੁਸ਼ੀ, ਵੇਖੋ 'ਰੰਗੁ' (2)

*ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉਹੁਲਾ॥*

- ਸਿਰੀ ੧, ੨੪, ੧* : ੧ (23)

ਰਜਾਇ-(ਅ. رضا ਰਜ਼ਾ) (1) ਭਾਣੇ ਅਨੁਸਾਰ, ਖੁਸ਼ੀ ਅਨੁਸਾਰ

*ਕਾਰ ਕਮਾਵਹਿ ਸਚ ਕੀ ਲਾਹਾ ਮਿਲੈ ਰਜਾਇ॥*

- ਸਿਰੀ ੧, ਅਸ ੯, ੬ : ੨ (59)

(2) ਭਾਣਾ, ਹੁਕਮ, ਮਰਜ਼ੀ

*ਮਨ ਮੇਰੇ ਗੁਰ ਕੀ ਮੰਨਿ ਲੈ ਰਜਾਇ॥*

- ਸਿਰੀ ੩, ੬੦, ੧* : ੧ (37)

ਰਜਾਈ-ਰਜ਼ਾ ਵਿਚ, ਭਾਣੇ ਵਿਚ, ਹੁਕਮ ਵਿਚ, ਵੇਖੋ 'ਰਜਾਇ'

*ਜੇ ਧਨ ਖਸਮੈ ਚਲੈ ਰਜਾਈ॥*

- ਸਿਰੀ ੪, ਵਾਰ ੮ਸ, ੩, ੧ : ੩ (85)

ਰਜਾਏ-ਰਜ਼ਾ ਅਨੁਸਾਰ, ਹੁਕਮ ਅਨੁਸਾਰ, ਵੇਖੋ 'ਰਜਾਇ'

*ਜਿਸੁ ਗੁਰੁ ਪੂਰਾ ਭੇਟਸੀ ਸੋ ਚਲੈ ਰਜਾਏ॥*

- ਆਸਾ ੫, ੧੦੩, ੨ : ੨ (396)

ਰੰਞਾਣੀ-(ਫ਼ਾ. رنج ਰੰਜ) ਦੁਖੀ

*ਹਉ ਦੋਹਾਗਣਿ ਖਰੀ ਰੰਞਾਣੀ॥*

- ਮਾਰੂ ੧, ੫, ੨ : ੧ (990)

ਰੰਞਾਣੈ-ਦੁਖ ਦੇਵੇ, ਵੇਖੋ 'ਰੰਞਾਣੀ'

*ਤਉ ਕੜੀਐ ਜੇ ਭੁਲਿ ਰੰਞਾਣੈ॥*

- ਭੈਰ ੫, ੧੮, ੩ : ੨ (1140)

ਰਫਤੀ-(ਫ਼ਾ. رفتی ਰਫ਼ਤੀ) ਗਿਆ ਸੀ

*ਕੁਜਾ ਆਮਦ ਕੁਜਾ ਰਫਤੀ ਕੁਜਾ ਮੇਰਵੀ॥*

- ਤਿਲੰ ਨਾਮ, ੩, ੧ : ੧ (727)

ਰਬ-(ਅ. رب ਰਬ) ਪ੍ਰਭੂ, ਵਾਹਿਗੁਰੂ

*ਰਬ ਦੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ॥*

- ਮਾਝ ੧, ਵਾਰ ੮ਸ, ੧, ੧ : ੪ (141)

ਰਬਾਣੀਐ-(ਅ. ربانی ਰਬਾਨੀ) ਰੱਬ ਦੀ, ਜਿਸਦਾ ਰੱਬ ਨਾਲ ਸੰਬੰਧ ਹੈ

*ਹੁਕਮੇ ਹੀ ਸਿਰਿ ਮਾਰ ਬੰਦਿ ਰਬਾਣੀਐ॥*

- ਆਸਾ ੧, ਅਸ ੧੬, ੫ : ੨ (420)

ਰਬਾਬ-(ਅ. رباب ਰਬਾਬ) ਇਕ ਤੰਤੀ ਸਾਜ਼

*ਤੂਟੀ ਤੰਤੁ ਰਬਾਬ ਕੀ ਵਾਜੈ ਨਹੀ ਵਿਜੋਗਿ॥*

- ਰਾਮ ੧, ਓਅੰ ੩੨ : ੭ (934)

ਰਬਾਬਾ-ਇਕ ਤੰਤੀ ਸਾਜ਼, ਰਬਾਬ, ਵੇਖੋ 'ਰਬਾਬ'

*ਕਰ ਕਰਿ ਤਾਲ ਪਖਾਵਜੁ ਨੈਨਹੁ ਮਾਥੈ ਵਜਹਿ ਰਬਾਬਾ॥*

- ਰਾਮ ੫, ੭, ੧ : ੧ (884)

ਰਬਾਬੀ-(ਅ. ربابی ਰਬਾਬੀ) ਰਬਾਬ ਵਜਾਉਣ ਵਾਲਾ

*ਫੀਲੁ ਰਬਾਬੀ ਬਲਦ ਪਖਾਵਜ ਕਊਆ ਤਾਲ ਬਜਾਵੈ॥*

- ਆਸਾ ਕਬ, ੬, ੧ : ੧ (477)

ਰਬਾਬੁ- ਇਕ ਤੰਤੀ ਸਾਜ਼, ਵੇਖੋ 'ਰਬਾਬ'

*ਕਬ ਕੋ ਭਾਲੈ ਘੁੰਘਰੂ ਤਾਲਾ ਕਬ ਕੋ ਬਜਾਵੈ ਰਬਾਬੁ॥*

- ਆਸਾ ੪, ੬੨, ੧ : ੧ (368)

ਰਬਿ- ਪ੍ਰਭੂ ਨੇ, ਵਾਹਿਗੁਰੂ ਨੇ, ਵੇਖੋ 'ਰਬ'

*ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ॥*

- ਸਲੋ ਫਰ, ੧੦੭ : ੨ (1383)

ਰਬੁ-ਪ੍ਰਭੂ, ਵੇਖੋ 'ਰਬ'

*ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥*

- ਰਾਮ ੩, ਵਾਰ ੧੩ਸ,੧, ੨ : ੨ (953)

ਰਮਜਾਨਾ-(ਅ. رمضان ਰਮਜ਼ਾਨ) ਚੰਦ੍ਰਵਰਸ਼ ਦਾ ਨੌਵਾਂ ਮਹੀਨਾ ਜਿਸ ਵਿਚ ਮੁਸਲਮਾਨ ਰੋਜ਼ੇ ਰਖਦੇ ਹਨ

*ਬ੍ਰਹਮਨ ਗਿਆਸ ਕਰਹਿ ਚਉਬੀਸਾ ਕਾਜੀ ਮਹ ਰਮਜਾਨਾ॥*

- ਪ੍ਰਭਾ ਕਬ, ੨, ੩ : ੧ (1349)

ਰਮਦਾਨਾ-ਰਮਜ਼ਾਨ ਦਾ ਮਹੀਨਾ ਜਦੋਂ ਰੋਜ਼ੇ ਰੱਖੇ ਜਾਂਦੇ ਹਨ, ਵੇਖੋ 'ਰਮਜਾਨਾ'

*ਵਰਤ ਨ ਰਹਉ ਨ ਮਹ ਰਮਦਾਨਾ॥*

- ਭੈਰ ੫, ੩, ੧ : ੧ (1136)

ਰਯਤਿ-(ਫ਼ਾ. رعیت ਰਈਯਤ) ਪਰਜਾ

*ਰਾਜੇ ਰਯਤਿ ਸਿਕਦਾਰ ਕੋਇ ਨ ਰਹਸੀਓ॥*

- ਮਾਝ ੧, ਵਾਰ ੮ ; ੧ (141)

ਰਵਾਣੀ-(ਫ਼ਾ. روانی ਰਵਾਨੀ) ਤੇਜ਼ੀ ਨਾਲ, ਰਵੋ-ਰਵੀ

*ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ॥*

- ਰਾਮ ੩, ਅਨੰ ੨੪ : ੫ (920)

ਰਵਿਆਸੁ-(ਫ਼ਾ. رفتن ਰਫ਼ਤਨ) ਜਾਣਾ

*ਜਿਨਾ ਪਿਛੈ ਹਉ ਗਈ ਸੇ ਮੈ ਪਿਛੈ ਭੀ ਰਵਿਆਸੁ॥*

– ਮਾਰੂ ੫, ਵਾਰ ੯ਸ, ੫, ੧: ੧ (1097)

ਰਾ-(ਫ਼ਾ. را ਰਾ) ਨੂੰ

*ਹਮਾ ਰਾ ਏਕੁ ਆਸ ਵਸੇ॥*

– ਮਾਝ ੧, ਵਾਰ ੧੩ਸ, ੧, ੫ : ੨ (144)

ਰਾਇ-(ਅ. رائے ਰਾਯ) ਰਾਜਾ

*ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ॥*

- ਮਾਝ ੫, ਬਾਰਾ ੧੧ : ੩ (135)

ਰਾਇਓ-ਰਾਜਾ, ਵੇਖੋ 'ਰਾਇ'

*ਸਰਬ ਗੁਨਾ ਨਿਧਿ ਰਾਇਓ॥*

- ਸੋਰ ੫, ੬੧, ੪* : ੩ (624)

ਰਾਇਆ-(1) (ਫ਼ਾ. رعیت ਰਈਯਤ) ਪਰਜਾ, ਰਿਆਇਆ

*ਆਪੇ ਹੀ ਰਾਜਨੁ ਆਪੇ ਹੀ ਰਾਇਆ ਕਹ ਕਹ ਠਾਕੁਰੁ ਕਹ ਕਹ ਚੇਰਾ॥*

- ਬਿਲਾ ੫, ੧੧੭, ੧ : ੨ (827)

(2) (ਅ. رائے ਰਾਯ) ਰਾਜਾ, ਪਾਤਸ਼ਾਹ

*ਏਕੈ ਏਕੈ ਤੂ ਰਾਇਆ॥*

- ਰਾਮ ੫, ੬, ੧* : ੨ (884)

ਰਾਸਿ-(1)(ਫ਼ਾ. آراستہ ਆਰਾਸਤਾ) ਸਵਾਰਿਆ ਹੋਇਆ, ਸਜਾਇਆ ਹੋਇਆ

*ਜੋ ਨ ਢੰਹਦੋ ਮੂਲਿ ਸੋ ਘਰੁ ਰਾਸਿ ਕਰਿ॥*

- ਆਸਾ ੫, ੧੦੭, ੩ : ੧ (397)

(2) (ਫ਼ਾ. راستی ਰਾਸਤੀ) ਠੀਕ ਰਾਹ ਉੱਪਰ

*ਏਵ ਭਿ ਆਖਿ ਨ ਜਾਪਈ ਜਿ ਕਿਸੈ ਆਣੇ ਰਾਸਿ॥*

– ਆਸਾ ੧,ਵਾਰ ੨ਸ, ੨,੩: ੪(463)

(3) (ਫ਼ਾ. راست ਰਾਸਤ) ਸੱਚਾ

*ਮਿਠਾ ਸੋ ਜੋ ਭਾਵਦਾ ਸਜਣੁ ਸੋ ਜਿ ਰਾਸਿ॥*

- ਗੂਜ ੩, ਵਾਰ ੨੧ਸ, ੩, ੨ : ੧ (517)

(4) (ਫ਼ਾ. راش ਰਾਸ਼) ਗਾਹੇ ਹੋਏ ਅੰਨ ਦਾ ਢੇਰ (ਧੜ)

*ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ॥*

- ਸਲੋ ਕਬ, ੯੮ : ੨ (1369)

ਰਾਸੀ-(ਫ਼ਾ. راستی ਰਾਸਤੀ) ਠੀਕ ਹੋ ਜਾਣਾ

*ਦੂਖ ਪਾਪ ਕਾ ਡੇਰਾ ਢਾਠਾ ਕਾਰਜੁ ਆਇਆ ਰਾਸੀ ਰਾਮ॥*

- ਸੂਹੀ ੫, ਛੰਤ ੭, ੩ : ੨ (781)

ਰਾਸੇ-ਠੀਕ ਹੋ ਗਿਆ, ਸੰਵਰ ਗਿਆ, ਰਾਸਤ ਹੋ ਗਿਆ, ਵੇਖੋ 'ਰਾਸਿ' (3)

*ਵਡੀ ਵਡਿਆਈ ਅਚਰਜ ਸੋਭਾ ਕਾਰਜੁ ਆਇਆ ਰਾਸੇ॥*

- ਸੋਰ ੫, ੫, ੪ : ੧ (609)

ਰਾਹ - (1) (ਫ਼ਾ. راه ਰਾਹ) ਰਸਤਾ, ਮਾਰਗ

*ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ॥*

- ਸਿਰੀ ੪, ਵਾਰ ੧੨ਸ, ੩, ੨ : ੩ (87)

ਰਾਹਾ-ਰਸਤਾ, ਮਾਰਗ, ਵੇਖੋ 'ਰਾਹ'

*ਵਿਣੁ ਗੁਰ ਪੂਰੇ ਤਤੁ ਨ ਪਾਈਐ ਸਚ ਸੁਚੇ ਸਚੁ ਰਾਹਾ ਹੇ॥*

- ਮਾਰੂ ੧,ਸੋਲਾ ੧੨,੪:੩(1032)

ਰਾਹਿ-ਰਾਹ ਤੇ, ਵੇਖੋ 'ਰਾਹ'

*ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥*

- ਜਪੁ ੧, ੩੨ : ੩ (7)

ਰਾਹੁ-ਮਾਰਗ,ਰਸਤਾ, ਵੇਖੋ 'ਰਾਹ'

*ਹੁਕਮੀ ਹੁਕਮੁ ਚਲਾਏ ਰਾਹੁ॥*

- ਜਪੁ ੧, ੩ : ੧੩ (2)

ਰਾਹੈ-(ਫ਼ਾ. راه ਰਾਹ) ਰਾਹ, ਮਾਰਗ

*ਨਾਨਕ ਅੰਧਾ ਹੋਇ ਕੈ ਦਸੇ ਰਾਹੈ ਸਭਸੁ ਮੁਹਾਏ ਸਾਥੈ॥*

- ਮਾਝ ੧, ਵਾਰ ੬ਸ, ੧, ੨ : ੪ (140)

ਰਾਹੋ-ਰਸਤਾ, ਮਾਰਗ, ਵੇਖੋ 'ਰਾਹ'

*ਨਾਨਕੁ ਬੋਲੈ ਸੁਣਿ ਬੈਰਾਗੀ ਕਿਆ ਤੁਮਾਰਾ ਰਾਹੋ॥*

- ਰਾਮ ੧, ਸਿਗੋ ੨ :੪ (938)

ਰਾਦੇ-(ਫ਼ਾ. رد ਰਦ) ਖਿਆਲ ਵਿਚੋਂ ਕੱਢ ਦਿੱਤੇ, ਤਿਆਗ ਦਿੱਤੇ

*ਕਵਨ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ॥*

- ਰਾਮ ਕਬ, ੩, ੫: ੧ (969)

ਰਿਜਕੁ-(ਅ. رزق ਰਿਜ਼ਕ ) ਰੋਜ਼ੀ, ਉਪਜੀਵਕਾ

*ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ॥*

- ਗੂਜ ੫, ਸੋਦ ੫, ੧ : ੨ (10)

ਰਿਜਮ -(ਫ਼ਾ. ریزا ਰੇਜ਼ਾ) ਥੋੜਾ ਜਿਹਾ, ਰਤਾ ਕੁ

*ਧਰਮ ਰਾਇ ਕਾ ਦਫਤਰੁ ਸੋਧਿਆ ਬਾਕੀ ਰਿਜਮ ਨ ਕਾਈ॥*

- ਸੂਹੀ ਕਬ, ੫, ੩ : ੨ (793)

ਰੂਹੁ-(ਫ਼ਾ. روح ਰੂਹ) ਆਤਮਾ ਭਾਵ ਜੀਵ

*ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ॥*

- ਸਲੋ ਫਰ, ੨੬ : ੨ (1379)

ਰੇਸਮੀ- (ਫ਼ਾ. ریشمی ਰੇਸ਼ਮੀ) ਰੇਸ਼ਮ ਦਾ ਬਣਿਆ ਹੋਇਆ

*ਸਾਕਤ ਸਿਰਪਾਉ ਰੇਸਮੀ ਪਹਿਰਤ ਪਤਿ ਖੋਈ॥*

- ਬਿਲਾ ੫, ੪੪, ੩ : ੨ (811)

ਰੇਬੈਸਾ-(ਫ਼ਾ. بیشہ ਬੇਸ਼ਾ, ਅ. ربیس ਰਬੀਸ) ਝਾੜ, ਟਾਹਣੀਆਂ; ਗੁਛਾ

*ਤਲੈ ਰੇ ਬੈਸਾ ਊਪਰਿ ਸੂਲਾ॥*

– ਆਸਾ ਕਬ, ੨੨, ੩: ੧ (481)

ਰੈਬਾਰਿਆ-(ਫ਼ਾ. رہبر ਰਹਿਬਰ) ਰਹਿਬਰ, ਅਗਵਾਈ ਕਰਨ ਵਾਲਾ, ਆਗੂ

*ਪਰਿਵਰਤਿ ਨਿਰਵਿਰਤਿ ਹਾਠਾ ਦੋਵੈ ਵਿਚਿ ਧਰਮੁ ਫਿਰੈ ਰੈਬਾਰਿਆ॥*

- ਮਲਾ ੧, ਵਾਰ ੫ : ੩ (1280)

ਰੈਬਾਰੀ-(ਫ਼ਾ. رہبری ਰਹਿਬਰੀ) ਅਗਵਾਈ, ਰਹਿਬਰੀ

*ਸਤਿਗੁਰੁ ਵਿਸਟੁ ਮੇਲਿ ਮੇਰੇ ਗੋਵਿੰਦਾ ਹਰਿ ਮੇਲੇ ਕਰਿ ਰੈਬਾਰੀ ਜੀਉ॥*

- ਗਉ ੪, ੬੭, ੪ : ੩ (174)

ਰੋਜ- (ਫ਼ਾ. روز ਰੋਜ਼) ਦਿਨ

*ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ॥*

- ਤਿਲੰ ੧, ੧, ੩ : ੧ (721)

ਰੋਜਗਾਰੁ-(ਫ਼ਾ. روزگار ਰੋਜ਼ਗਾਰ) ਕਾਰੋਬਾਰ

*ਖਾਟਣ ਕਉ ਹਰਿ ਹਰਿ ਰੋਜਗਾਰੁ॥*

– ਧਨਾ ੫, ੨੩, ੧: ੨ (676)

ਰੋਜਾ-(ਫ਼ਾ. روزہ ਰੋਜ਼ਹ ) ਰਮਜ਼ਾਨ ਦੇ ਮਹੀਨੇ ਰਖਿਆ ਜਾਣ ਵਾਲਾ ਵਰਤ

*ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥*

- ਮਾਝ ੧, ਵਾਰ ੭ਸ, ੧, ੧ : ੨ (140)

ਰੋਜਿ-ਨਿਤ, ਹਰ ਦਿਨ, ਵੇਖੋ 'ਰੋਜ'

*ਨ ਭੀਜੈ ਸੋਗੀ ਕੀਤੈ ਰੋਜਿ॥*

– ਸਾਰ ੪, ਵਾਰ ੧ਸ, ੧, ੨ : ੩ (1237)

ਰੋਜੀ-(ਫ਼ਾ. روزی ਰੋਜ਼ੀ) ਭੋਜਨ, ਉਪਜੀਵਕਾ

*ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ॥*

– ਰਾਮ ੩, ਵਾਰ ੧੮ਸ, ੨, ੧ : ੨ (955)

ਰੋਜੁ-ਨਿਤ, ਹਰ ਦਿਨ, ਵੇਖੋ 'ਰੋਜ'

*ਰੋਵਨਹਾਰੀ ਰੋਜੁ ਬਨਾਇਆ॥*

- ਭੈਰ ੫, ੩੩, ੧ : ੧ (1145)

# ਲ

ਲਸਕਰ-(ਅ. لشکر ਲਸ਼ਕਰ) ਫੌਜ, ਸੈਨਾ

*ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ॥*

– ਸਿਰੀ ੧, ੧, ੪ : ੧ (14)

ਲਸਕਰੀਆ-(ਅ. لشکری ਲਸ਼ਕਰੀ) ਲਸ਼ਕਰ ਨੇ, ਸਿਪਾਹੀਆਂ ਨੇ

*ਲਸਕਰੀਆ ਘਰ ਸੰਮਲੇ ਆਇ ਵਜਹੁ ਲਿਖਾਇ॥*

– ਰਾਮ ੧, ਓਅੰ ੪੫ : ੧ (936)

ਲਸਕਰੁ-ਫੌਜ, ਸੈਨਾ, ਵੇਖੋ 'ਲਸਕਰ'

*ਘਰੁ ਲਸਕਰੁ ਸਭੁ ਤੇਰਾ॥*

– ਸੋਰ ੫, ੫੪, ੧ : ੨ (622)

ਲਹੰਗ-(ਅ. لہنگ ਲਹੰਗ, ਫ਼ਾ. لحن ਲਹਨ) ਆਵੱਸ਼, ਨਿਸਚੇ ਹੀ, (ਵਗਦਾ/ਲੰਘਦਾ ਹੈ); ਮਧੁਰ/ਸੁਰੀਲੀ ਆਵਾਜ਼

*ਅਸਮਾਨ ਮ੍ਹਿਾਨੇ ਲਹੰਗ ਦਰੀਆ ਗੁਸਲ ਕਰਦਨ ਬੂਦ॥*

– ਤਿਲੰ ਕਬ, ੧, ੩ : ੧ (727)

ਲਹਬਰ-(ਅ. لہب ਲਹਬ) ਅੱਗ ਦੀ ਲਾਟ ਭਾਵ ਤ੍ਰਿਸ਼ਨਾ ਦੀ ਅੱਗ

*ਪਾਤਾਲੀ ਆਕਾਸੀ ਸਖਨੀ ਲਹਬਰ ਬੂਝੀ ਖਾਈ ਰੇ॥*

– ਆਸਾ ੫, ੪੪, ੧ : ੨ (381)

ਲੰਗਰਿ-(ਫ਼ਾ. لنگر ਲਨਗਰ) ਰਸੋਈ-ਘਰ ਵਿਚ, ਭੋਜਨਸ਼ਾਲਾ ਵਿਚ

*ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥*

– ਰਾਮ ਬਸ, ਵਾਰ ੩ : ੯ (967)

ਲੰਗਰੁ-ਭੋਜਨਸ਼ਾਲਾ, ਵੇਖੋ 'ਲੰਗਰਿ'

*ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ॥*

– ਰਾਮ ਬਸ, ਵਾਰ ੨ : ੫ (966)

ਲਗਾਮੁ-(ਫ਼ਾ. لگام ਲਗਾਮ ਅਥਵਾ لغام ਲਗ਼ਾਮ) ਵਾਗਡੋਰ, ਘੋੜੇ ਦਾ ਦਹਾਨਾ

*ਦੇਇ ਮੁਹਾਰ ਲਗਾਮੁ ਪਹਿਰਾਵਉ॥*

– ਗਉ ਕਬ, ੩੧, ੧ : ੧ (329)

ਲਤੀਫੁ-(ਅ਼. لطیف ਲਤ਼ੀਫ਼) ਬਾਰੀਕ, ਤੀਖਣ

*ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥* (ਭਾਵ ਸਿਆਣਾ)

- ਸਲੋ ਫਰ, ੬ : ੧ (1378)

ਲਫਜ-(ਫ਼ਾ. لفظ ਲਫ਼ਜ਼) ਸ਼ਬਦ, ਬੋਲ

*ਭਿਸਤੁ ਪੀਰ ਲਫਜ ਕਮਾਇ ਅੰਦਾਜਾ॥*

- ਮਾਰੂ ੫, ਸੋਲਾ ੧੨, ੫ : ੨ (1084)

ਲਾਇਤਬਾਰ-(ਫ਼ਾ. لااعتبار ਲਾਇਅ਼ਤਿਬਾਰ) ਬਿਨਾਂ ਭਰੋਸੇ ਵਾਲਾ, ਇਤਬਾਰ ਗੁਆਉਣ ਵਾਲਾ, ਬੇਇਤਿਬਾਰਾ, ਚੁਗ਼ਲ

*ਨਿੰਦਕ ਲਾਇਤਬਾਰ ਮਿਲੇ ਹੜ੍ਵਾਣੀਐ॥* (ਚੁਗਲ)

- ਮਲਾ ੧, ਵਾਰ ੨੧ : ੨ (1288)

ਲਾਇਤਬਾਰੀ-ਭਰੋਸੇ ਦਾ ਅਭਾਵ, ਉਹ ਗੱਲ ਜਿਸ ਨਾਲ ਵਿਸ਼ਵਾਸ਼ ਜਾਂਦਾ ਰਹੇ, ਭਾਵ ਚੁਗ਼ਲੀ

*ਨਿੰਦਾ ਚਿੰਦਾ ਕਰਹਿ ਪਰਾਈ ਝੂਠੀ ਲਾਇਤਬਾਰੀ॥*

- ਗਉ ੧, ੧੩, ੨ :੨ (155)

ਲਾਇਤਬਾਰੁ-ਚੁਗ਼ਲੀ, ਵੇਖੋ 'ਲਾਇਤਬਾਰੀ'

*ਲਾੜੀ ਚਾੜੀ ਲਾਇਤਬਾਰੁ॥*

- ਰਾਮ ੧, ਓਅੰ ੧੩ : ੩ (931)

ਲਾਇਕੀ-(ਫ਼ਾ. لیاقت, ਲਿਯਾਕ਼ਤ) ਯੋਗਤਾ

*ਬਹੁ ਗੁਨਿ ਧੁਨਿ ਮੁਨਿ ਜਨ ਖਟੁ ਬੇਤੇ ਅਵਰੁ ਨ ਕਿਛੁ ਲਾਇਕੀ ਰੇ॥*

- ਆਸਾ ੫, ੧੩੩, ੧ : ੧ (404)

ਲਾਲ-(ਅ਼. لعل ਲਅ਼ਲ, ਫ਼ਾ. لال ਲਾਲ) (1) ਇਕ ਕੀਮਤੀ ਪੱਥਰ, ਰਤਨ, ਮਾਣਕ

*ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ॥*

- ਸਿਰੀ ੧, ੧, ੨ : ੧ (14)

(2) ਇੱਕ ਵਰਣ, ਸੂਹਾ, ਸੁਰਖ਼ ਰੰਗ

*ਲਾਲ ਰੰਗ ਪੂਰਨ ਪੁਰਖੁ ਬਿਧਾਤਾ॥*

- ਗਉ ੫, ੧੪੧, ੧* : ੨ (194)

ਲਾਲਾ-(1) (ਫ਼ਾ. لالا ਲਾਲਾ) ਗ਼ੁਲਾਮ, ਸੇਵਕ

*ਲਾਲਾ ਹਾਟਿ ਵਿਹਾਝਿਆ ਕਿਆ ਤਿਸੁ ਚਤੁਰਾਈ॥*

- ਗਉ ੪, ੪੬, ੪ : ੧ (166)

(2) ਕੀਮਤੀ ਪੱਥਰ, ਵੇਖੋ 'ਲਾਲ' (1)

*ਰਤਨ ਜਵਾਹਰ ਹਰਿ ਮਾਣਕ ਲਾਲਾ॥*

- ਵਡ ੫, ੬, ੨ : ੧ (563)

(3) (ਫ਼ਾ. لالہ ਲਾਲਹ) ਲਾਲ ਰੰਗ ਦਾ ਇੱਕ ਫੁੱਲ

*ਥੀਵਹਿ ਲਾਲਾ ਅਤਿ ਗੁਲਾਲਾ ਸਬਦੁ ਚੀਨਿ ਗੁਰ ਮੀਠਾ॥*

- ਸੂਹੀ ੫, ਛੰਤ ੧, ੧ : ੪ (777)

(4) ਲਾਲ ਰੰਗ ਦਾ, ਵੇਖੋ 'ਲਾਲ' (2)

*ਹਰਿ ਰੰਗ ਰਾਂਗ ਭਏ ਮਨ ਲਾਲਾ ਰਾਮ ਨਾਮ ਰਸ ਖੀਵਨਿ॥*

– ਸਾਰ ੫, ੯੧, ੧ : ੨ (1222)

ਲਾਲੀ–ਦਾਸੀ, ਵੇਖੋ 'ਲਾਲਾ' (1)

*ਪ੍ਰਿਅ ਕੀ ਚੇਰੀ ਕਾਂਢੀਐ ਲਾਲੀ ਮਾਨੈ ਨਾਉ॥*

– ਸਿਰੀ ੧, ਅਸ ੨, ੩ :੧ (54)

ਲਾਲੁ–(1) ਲਾਲ ਰੰਗ, ਵੇਖੋ 'ਲਾਲ' (2) ,'ਲਾਲਾ' (4)

*ਲਾਲੁ ਗੁਲਾਲੁ ਗਹਬਰਾ ਸਚਾ ਰੰਗੁ ਚੜਾਉ॥*

– ਸਿਰੀ ੧, ੧੨, ੧ : ੨ (18)

(2) ਕੀਮਤੀ ਪੱਥਰ, ਵੇਖੋ 'ਲਾਲ' (1)

*ਮਨ ਮਹਿ ਮਾਣਕੁ ਲਾਲੁ ਨਾਮੁ ਰਤਨੁ ਪਦਾਰਥੁ ਹੀਰੁ॥*

– ਸਿਰੀ ੧, ੨੧, ੪ : ੧ (22)

ਲਾਲੇ–ਸੇਵਕ, ਵੇਖੋ 'ਲਾਲਾ' (1)

*ਰਾਮ ਹਮ ਸਤਿਗੁਰ ਲਾਲੇ ਕਾਂਢੇ॥*

– ਗਉ ੪, ੫੯, ੧* : ੧ (171)

ਲਾਲੈ–ਸੇਵਕ ਨੇ, ਵੇਖੋ 'ਲਾਲਾ' (1)

*ਲਾਲੈ ਆਪਣੀ ਜਾਤਿ ਗਵਾਈ॥*

– ਆਸਾ ੩, ੪੬, ੧ : ੧ (362)

ਲਾਲੋ–ਕੀਮਤੀ ਪੱਥਰ, ਵੇਖੋ 'ਲਾਲ' (1)

*ਲਾਲੁ ਅਮੋਲਾ ਲਾਲੋ॥*

– ਮਾਰੂ ੫, ੨੩, ੧* : ੧ (1006)

ਲੀਆ–(ਅ. لعين ਲਅ਼ਈਨ) ਫਿਟਕਾਰਿਆ ਹੋਇਆ, ਧਿਰਕਾਰਿਆ ਹੋਇਆ

*ਸੰਤਨ ਕਾ ਲੀਆ ਧਰਤਿ ਬਿਦਾਰਉ॥*

– ਗੋਂਡ ੫, ੧੮, ੧ : ੧ (867)

ਲੇਫ–(ਅ. لحاف, ਲਿਹਾਫ) ਰਜਾਈ

*ਨਾ ਜਲੁ ਲੇਫ ਤੁਲਾਈਆ ਨਾ ਭੋਜਨ ਪਰਕਾਰੋਵਾ॥*

– ਵਡ ੧, ਅਲਾ ੪, ੩ : ੨ (581)

ਲੇਫੁ–ਰਜਾਈ, ਵੇਖੋ 'ਲੇਫ'

*ਲੇਫੁ ਨਿਹਾਲੀ ਪਟ ਕੀ ਕਾਪੜੁ ਅੰਗਿ ਬਣਾਇ॥*

– ਮਾਰੂ ੧, ਅਸ ੯, ੪ : ੧ (1014)

# ਵ

ਵਖਤ-(ਫ਼ਾ. وقت ਵਕ਼ਤ) ਸਮਾਂ, ਪਲ, ਕਿਸੇ ਵਿਸ਼ੇਸ਼ ਕਾਰਜ ਲਈ ਨਿਸਚਿਤ ਕੀਤਾ ਸਮਾਂ

*ਪੰਜ ਵਖਤ ਨਿਵਾਜ ਗੁਜਾਰਹਿ ਪੜਹਿ ਕਤੇਬ ਕੁਰਾਣਾ॥*

– ਸਿਰੀ ੧, ੨੮, ੪ :੧ (24)

ਵਖਤੈ-ਸਮੇਂ ਸਿਰ, ਵੇਖੋ 'ਵਖਤ'

*ਸੇਈ ਪੂਰੈ ਸਾਹ ਵਖਤੈ ਉਪਰਿ ਲੜਿ ਮੁਏ॥*

– ਮਾਝ ੧, ਵਾਰ ੧੭ਸ, ੧, ੧ : ੨ (145)

ਵਜਹਿ-(ਫ਼ਾ. وجه, وجوه ਵਜਹ, ਵਜੂਹ,) ਵਜ੍ਹਾ ਤੋਂ, ਕਾਰਨ ਤੋਂ, ਸਬੱਬ ਤੋਂ

*ਡਾਨੁ ਸਗਲ ਗੈਰ ਵਜਹਿ ਭਰਿਆ ਦੀਵਾਨ ਲੇਖੈ ਨ ਪਰਿਆ॥*

– ਆਸਾ ੫, ੧੫੨, ੩ : ੧ (408)

ਵਜਹੁ- (ਅ. وجه ਵਜਹ) ਤਨਖ਼ਾਹ, ਉਜਰਤ

*ਵਾਪਾਰੀ ਵਣਜਾਰਿਆ ਆਏ ਵਜਹੁ ਲਿਖਾਇ॥*

– ਸਿਰੀ ੧, ਅਸ ੯, ੬ : ੧ (59)

ਵਜੀਰ-( ਅ. وزیر ਵਜ਼ੀਰ) ਮੰਤਰੀ

*ਆਪੇ ਸਾਹਿਬੁ ਆਪਿ ਵਜੀਰ॥*

– ਗਉ ੩, ੨੬, ੪ : ੩ (159)

ਵਜੀਰਟਿਆ-ਮੰਤਰੀ, ਵਜ਼ੀਰ, ਵੇਖੋ 'ਵਜੀਰ'

*ਆਪੇ ਵਡ ਪਾਤਿਸਾਹੁ ਆਪਿ ਵਜੀਰਟਿਆ॥*

– ਰਾਮ ੫, ਵਾਰ ੧ : ੬ (957)

ਵਜੀਰਾ-ਮੰਤਰੀ, ਭਾਵ ਸੰਤਾਂ, ਗੁਰੂਆਂ, ਵੇਖੋ 'ਵਜੀਰ'

*ਸਰਣਿ ਪਰਿਓ ਠਾਕੁਰ ਵਜੀਰਾ॥*

– ਗਉ ੫, ੧੪੯*, ੩ : ੧ (212)

ਵਜੀਰੁ-ਮੰਤਰੀ, ਵੇਖੋ 'ਵਜੀਰ'

*ਏਕੋ ਸਾਹਿਬੁ ਏਕੁ ਵਜੀਰੁ॥*

– ਆਸਾ ੧, ਅਸ ੩, ੫ : ੪ (413)

ਵਤਨਗਹ-(ਫ਼ਾ. وطنگه ਵਤ਼ਨਗਹ) ਰਹਿਣ ਦੀ ਥਾਂ, ਨਿਵਾਸ-ਸਥਾਨ

*ਅਬ ਮੋਹਿ ਖੂਬ ਵਤਨਗਹ ਪਾਈ॥*

– ਗਉ ਰਵਿ, ੨, ੧* : ੧ (345)

ਵਰਸ -(ਫ਼ਾ. بارش ਬਾਰਸ਼) ਬਾਰਸ਼ ਵਾਲਾ

ਸਾਗਰ ਲਹਰਿ ਸਮੁੰਦਰ ਵੇਲਿ ਵਰਸ ਵਰਾਹੁ॥

- ਸੂਹੀ ੩,ਵਾਰ ੧੦ਸ,੧,੧:੨(788)

ਵਰਫ-(ਫ਼ਾ. برف ਬਰਫ਼) ਕੱਕਰ, ਬਰਫ਼, ਜੰਮਿਆ ਹੋਇਆ ਪਾਣੀ

*ਪਾਲਾ ਕਕਰੁ ਵਰਫ ਵਰਸੈ ਗੁਰਸਿਖੁ ਗੁਰ ਦੇਖਣ ਜਾਈ॥*

- ਸੂਹੀ ੪, ਅਸ ੧, ੨੨ : ੨ (758)

ਵਲੀ-(ਫ਼ਾ. ولی ਵਲੀ) ਮਾਲਕ, ਸੁਆਮੀ

*ਵਲੀ ਨਿਆਮਤਿ ਬਿਰਾਦਰਾ ਦਰਬਾਰ ਮਿਲਕ ਖਾਨਾਇ॥*

– ਤਿਲੰ ੫, ੧, ੩ : ੧ (723)

ਵਾਉ-(ਫ਼ਾ. ہوا ਹਵਾ) ਹਵਾ, ਪੌਣ

*ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥*

- ਸਿਰੀ ੫, ੨੬, ੧ : ੪ (70)

ਵਾਈ-(ਅ. وائی ਵਾਈ) ਵਾਅਦਾ ਕਰਨ ਵਾਲਾ, ਜ਼ਮਾਨਤ ਦੇਣ ਵਾਲਾ, ਜ਼ਿੰਮੇਵਾਰ ਹੋਣ ਵਾਲਾ

*ਵੈਦੋ ਨ ਵਾਈ ਭੈਣੋ ਨ ਭਾਈ ਏਕੋ ਸਹਾਈ ਰਾਮੁ ਹੇ॥*

- ਮਾਰੂ ੫,੩੨,੧:੧(1008)

ਵਾਹ-(ਫ਼ਾ. واہ ਵਾਹ) ਪ੍ਰਸੰਸਾ/ ਵਿਸਮਾਦ ਦਾ ਸ਼ਬਦ, ਬਹੁਤ ਖ਼ੂਬ, ਅਸਚਰਜ

*ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹ ਗੁਰੂ ਤੇਰਾ ਸਭੁ ਸਦਕਾ॥*

- ਸਵ ੪, ਗਯੰ ੧੧ : ੧ (1403)

ਵਾਹਿ- ਧੰਨ ਹੈਂ, ਧੰਨਤਾਯੋਗ ਹੈਂ , ਵੇਖੋ 'ਵਾਹ'

*ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥*

– ਸਵ ੪, ਗਯੰ ੬ : ੧ (1402)

ਵਾਹੁ-ਧੰਨ ਹੈਂ

*ਤਿਸੁ ਕਉ ਵਾਹੁ ਵਾਹੁ ਜਿ ਵਾਟ ਦਿਖਾਵੈ॥* (ਭਾਵ ਕੁਰਬਾਨ ਜਾਈਏ)

- ਗਉ ੧, ਅਸ, ੧੨, ੬ : ੧ (226)

*ਵਾਹੁ ਵਾਹੁ ਕਿਆ ਖੂਬੁ ਗਾਵਤਾ ਹੈ॥*

- ਆਸਾ ਕਬ, ੧੩, ੧* : ੧ (478)

ਵਾਦਿ-(ਫ਼ਾ. باد ਬਾਦ) ਹਵਾ, ਫ਼ਜ਼ੂਲ, ਬੇਅਰਥ, ਨਿਰਾਰਥਕ

*ਬਿਨੁ ਬੂਝੇ ਸਭੁ ਵਾਦਿ ਜੋਨੀ ਭਰਮਤੇ॥*

- ਸੂਹੀ ੫, ਅਸ ੫, ੫ : ੨ (762)

ਵਾਦੁ-ਵਿਅਰਥ ਗਲਾਂ, ਵੇਖੋ 'ਵਾਦਿ'

*ਵੇਦ ਪੜੈ ਪੜਿ ਵਾਦੁ ਵਖਾਣੈ ਬ੍ਰਹਮਾ ਬਿਸਨੁ ਮਹੇਸਾ॥*

– ਮਲਾ ੩, ੧, ੨ : ੧ (1257)

ਵਾਰ-(ਫ਼ਾ. وار ਵਾਰ)(1) ਵਾਰੀ, ਦਫ਼ਹ

*ਕਰਉ ਬੰਦਨਾ ਅਨਿਕ ਵਾਰ ਸਰਨਿ ਪਰਉ ਹਰਿ ਰਾਇ॥*

- ਗਉ ੫, ਥਿਤੀ ੨ਸ : ੧ (296)

(2) ਕ੍ਰਮ ਅਨੁਸਾਰ, ਵੇਰ, ਵਾਰੀ

*ਇਕਿ ਚਾਲੇ ਇਕਿ ਚਾਲਸਹਿ ਸਭਿ ਆਪਨੀ ਵਾਰ॥*

- ਬਿਲਾ ੫, ੩੧, ੩:੨ (808)

ਵਾਰ਼ੀ-ਵਾਰੀ, ਕ੍ਰਮ, ਵੇਖੋ 'ਵਾਰ'(2)

*ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ॥*

- ਰਾਮ ੧, ਓਅੰ ੪੪ : ੨ (936)

ਵਾਰੀਐ-ਕ੍ਰਮ, ਵੇਰ, ਅਵਸਰ ਤੇ, ਵੇਖੋ 'ਵਾਰ'(2)

*ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ॥*

- ਆਸਾ ੧, ਵਾਰ ੨੦ : ੩ (474)

ਵਾਰੁ-ਵਾਰੀ, ਵੇਖੋ 'ਵਾਰ'(2)

*ਬੋਹਿਥਿ ਚੜਉ ਜਾ ਆਵੈ ਵਾਰੁ॥*

- ਗਉ ੧, ੭, ੪ : ੧ (153)

ਵਾਰੋਵਾਰ-ਵਾਰੀ ਅਨੁਸਾਰ, ਕ੍ਰਮ ਅਨੁਸਾਰ, ਵੇਖੋ 'ਵਾਰ'(2)

*ਬਿਨੁ ਸਬਦੈ ਜਗੁ ਭੂਲਾ ਫਿਰੈ ਮਰਿ ਜਨਮੈ ਵਾਰੋਵਾਰ॥*

- ਸਿਰੀ ੧, ਅਸ ੮, ੭ : ੩ (58)

ਵਿਦਾ-(ਅ. وداع ਵਿਦਾਅ; ਫ਼ਾ. وداع ਵਦਾਅ) ਰੁਖ਼ਸਤ ਕਰਨਾ, ਰਵਾਨਗੀ ਦੇਣਾ

*ਆਪੇ ਸੰਗਤਿ ਸਦਿ ਬਹਾਲੈ ਆਪੇ ਵਿਦਾ ਕਰਾਵੈ॥*

- ਬਿਹਾ ੪, ਵਾਰ ੬: ੪ ( 551)

ਵਿਲਾਇਤ-(ਫ਼ਾ. ولایت ਵਲਾਇਤ), ਵਤਨ, ਆਪਣਾ ਦੇਸ਼

*ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤ ਦੇਸ ਗਏ॥*

- ਆਸਾ ੧, ੩੩, ੨ : ੧(358)

ਵੇਗਾਰਿ-(ਫ਼ਾ. بیگار ਬੇਗਾਰ) (1) ਵਿਗਾਰੀਆਂ ਵਾਂਗ, ਬਿਨਾਂ-ਮਜੂਰੀ ਕੰਮ ਕਰਨ ਵਾਲਿਆਂ ਵਾਂਗ

*ਨਾਮੁ ਨ ਲਹੈ ਬਹੁਤੁ ਵੇਗਾਰਿ ਦੁਖੁ ਪਾਏ॥*

- ਮਾਝ ੩, ਅਸ ੨੫, ੪ : ੨ (124)

(2) ਬਿਨਾਂ ਮਜ਼ਦੂਰੀ ਦਾ ਕੰਮ

*ਵੇਗਾਰਿ ਫਿਰੈ ਵੇਗਾਰੀਆ ਸਿਰਿ ਭਾਰੁ ਉਠਾਇਆ॥*

- ਗਉ ੪, ੪੮, ੧ : ੨ (166)

*ਭੈ ਵਿਚਿ ਅਗਨਿ ਕਢੈ ਵੇਗਾਰਿ॥*

- ਆਸਾ ੧, ਵਾਰ ੪ਸ, ੧, ੧ : ੩ (464)

ਵੇਚਾਰਾ-(ਫ਼ਾ. بیچاره ਬੇਚਾਰਾ) ਦੀਨ, ਸਹਾਇਤਾ ਰਹਿਤ, ਗਰੀਬ, ਨਿਤਾਣਾ

*ਆਖਣਵਾਲਾ ਕਿਆ ਵੇਚਾਰਾ॥*

- ਆਸਾ ੧, ਸੋਦ ੨, ੪ : ੧ (9)

ਵੇਚਾਰਿਆ-ਵਿਚਾਰੇ, ਦੀਨ, ਵੇਖੋ 'ਵੇਚਾਰਾ'

*ਪਾਵੈ ਤ ਸੋ ਜਨੁ ਦੇਹਿ ਜਿਸਨੋ ਹੋਰ ਕਿਆ ਕਰਹਿ ਵੇਚਾਰਿਆ॥*

- ਰਾਮ ੩, ਅਨੰ ੮ : ੨ (918)

ਵੇਚਾਰੀਆ-ਵਿਚਾਰੀ, ਦੀਨ, ਵੇਖੋ 'ਵੇਚਾਰਾ'

*ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ॥*

- ਰਾਮ ੩, ਅਨੰ ੬ : ੨ (917)

ਵੇਚਾਰੇ- ਦੀਨ, ਵਿਚਾਰੇ, ਵੇਖੋ 'ਵੇਚਾਰਾ'

*ਜੀਅ ਜੰਤ ਏ ਕਿਆ ਵੇਚਾਰੇ ਕਿਆ ਕੋ ਆਖਿ ਸੁਣਾਇ॥*

- ਸਿਰੀ ੩, ੪੮, ੨ : ੨ (32)

ਵੇਦਾਵੈ-(ਅ. دعوا ਦਅ਼ਵਾ) ਅਧਿਕਾਰ

*ਹਉ ਨਿਰਗੁਣੁ ਢਾਢੀ ਬਖਸਿਓਨੁ ਪ੍ਰਭਿ ਪੁਰਖਿ ਵੇਦਾਵੈ॥*

- ਮਾਰੂ ੫, ਵਾਰ ੯: ੮ (1097)

ਵੇਪਰਵਾਹ-(ਫ਼ਾ. بےپرواہ ਬੇਪਰਵਾਹ) ਬੇਫ਼ਿਕਰ, ਬੇਪਰਵਾਹ, ਜੋ ਕਿਸੇ ਦੀ ਪਰਵਾਹ ਨਹੀਂ ਕਰਦਾ

*ਓਇ ਵੇਪਰਵਾਹ ਨ ਬੋਲਨੀ ਹਉ ਮਲਿ ਮਲਿ ਧੋਵਾ ਤਿਨ ਪਾਇ॥*

- ਸਿਰੀ ੪, ੬੯, ੧ : ੩ (41)

ਵੇਪਰਵਾਹਾ-ਬੇਫ਼ਿਕਰ, ਬੇਪਰਵਾਹ, ਵੇਖੋ 'ਵੇਪਰਵਾਹ'

*ਮੀਤੁ ਹਮਾਰਾ ਵੇਪਰਵਾਹਾ॥*

- ਗਉ ੫, ੧੦੯, ੨ : ੧ (187)

ਵੇਪਰਵਾਹੁ-ਬੇਫ਼ਿਕਰ, ਬੇਮੁਹਤਾਜ, ਵੇਖੋ 'ਵੇਪਰਵਾਹ'

*ਨਾਨਕ ਵਿਗਸੈ ਵੇਪਰਵਾਹੁ॥*

- ਜਪੁ ੧, ੩ : ੧੪ (2)

*ਵੇਪਰਵਾਹੁ ਅਨੰਦਮੈ ਨਾਉ ਮਾਣਕ ਹੀਰਾ॥* (ਬੇਮੁਹਤਾਜ)

- ਆਸਾ ੫, ੧੧੨, ੨ : ੧ (400)

ਵੇਪਰਵਾਹੇ- ਜੋ ਬੇਪਰਵਾਹ ਹੈ, ਬੇਮੁਹਤਾਜ ਹੈ, ਵੇਖੋ 'ਵੇਪਰਵਾਹ'

*ਸਾਚੇ ਠਾਕੁਰ ਵੇਪਰਵਾਹੇ॥*

- ਮਾਝ ੩, ਅਸ ੨੨, ੮ : ੨ (122)

ਵੇਪਰਵਾਹੈ-ਬੇਫ਼ਿਕਰ, ਬੇਮੁਹਤਾਜ, ਵੇਖੋ 'ਵੇਪਰਵਾਹ'

*ਸਰ ਭਰ ਸੋਖੈ ਭੀ ਭਰਿ ਪੋਖੈ ਸਮਰਥ ਵੇਪਰਵਾਹੈ॥*

- ਰਾਮ ੧, ਓਅੰ ੪੧ : ੩ (935)

ਵੇਪੀਰ-(ਫ਼ਾ. بےپیر ਬੇਪੀਰ) ਨਿਗੁਰਾ

*ਅਗੈ ਗਏ ਨ ਮੰਨੀਅਨਿ ਮਾਰਿ ਕਢਹੁ ਵੇਪੀਰ॥*

- ਸੋਰ ੧, ੧, ੪ : ੩ (595)

ਵੇਮੁਹਤਾਜਾ-(ਫ਼ਾ. بےمحتاج ਬੇਮੁਹਤਾਜ) ਜਿਸ ਨੂੰ ਕਿਸੇ ਦੀ ਮੁਥਾਜੀ ਨਹੀਂ, ਜੋ ਕਿਸੇ ਤੇ ਨਿਰਭਰ ਨਹੀਂ, ਜੋ ਕਿਸੇ ਦੇ ਅਧੀਨ ਨਹੀਂ

*ਵੇਮੁਹਤਾਜਾ ਵੇਪਰਵਾਹੁ॥*

- ਆਸਾ ੫, ੨੧, ੪ : ੧ (376)

ਵੇਮੁਹਤਾਜੁ-ਜਿਸ ਨੂੰ ਕਿਸੇ ਦੀ ਮੁਹਤਾਜੀ ਨਹੀਂ, ਜਿਸ ਨੂੰ ਕੋਈ ਥੁੜ ਨਹੀਂ, ਜੋ ਕਿਸੇ ਤੇ ਨਿਰਭਰ ਨਹੀਂ,

ਵੇਖੋ 'ਵੇਮੁਹਤਾਜਾ'

*ਵੇਮੁਹਤਾਜੁ ਪੂਰਾ ਪਾਤਿਸਾਹੁ॥*

- ਰਾਮ ੫, ੩੨, ੪ : ੨ (893)

ਵੈ-(ਫ਼ਾ. وی ਵੈ) ਉਸ, ਉਹ, ਉਨ੍ਹਾਂ ਨੇ

*ਵੈ ਸੁਤ ਵੈ ਬਿਤ ਵੈ ਪੁਰ ਪਾਟਨ ਬਹੁਰਿ ਨ ਦੇਖੈ ਆਇ॥*

- ਕੇਦਾ ਕਬ, ੬, ੨ : ੧ (1124)

*ਪ੍ਰਥਮ ਰਾਗ ਭੈਰਉ ਵੈ ਕਰਹੀ॥*

- ਰਾਗ ੧ : ੩ (1429)

- 0 - 0 - 0 -

# ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ
## ਵਲੋਂ ਛਪ ਚੁੱਕੀਆਂ ਪੁਸਤਕਾਂ

੧. ਤੁੱਕ ਤਤਕਰਾ ਸ੍ਰੀ ਗੁਰੂ ਗ੍ਰੰਥ ਸਾਹਿਬ – ਸ. ਅਮਰ ਸਿੰਘ

**ਪਾਠ ਤੁੱਕ-ਤਤਕਰਾ, ਅਨੁਕ੍ਰਮਣਿਕਾ ਤੇ ਕੋਸ਼**

੨. ਬਾਣੀ ਭਗਤ ਰਵਿਦਾਸ ਜੀ – ਸ. ਅਮਰ ਸਿੰਘ

੩. ਬਾਣੀ ਭਗਤ ਨਾਮਦੇਵ ਜੀ – ਸ. ਅਮਰ ਸਿੰਘ

੪. ਬਾਣੀ ਗੁਰੂ ਅੰਗਦ ਦੇਵ ਜੀ – ਸ. ਅਮਰ ਸਿੰਘ, ਗਿਆਨੀ ਦਵਿੰਦਰ ਸਿੰਘ

੫. ਸ੍ਰੀ ਮੁੱਖ ਬਾਣੀਆਂ ਪਾਤਸ਼ਾਹੀ ੧੦ – ਡਾ. ਗੁਰਮੁਖ ਸਿੰਘ, ਪ੍ਰੋ. ਬਲਜਿੰਦਰ ਕੌਰ ਜ਼ੋਸ਼ੀ

੬. ਅਤਿਰਿਕਤ ਭਗਤ ਬਾਣੀ – ਸ. ਅਮਰ ਸਿੰਘ, ਸ. ਪਿਆਰਾ ਸਿੰਘ

੭. ਭੱਟਾਂ ਦੇ ਸਵੱਯੇ – ਡਾ. ਗੁਰਮੁਖ ਸਿੰਘ, ਪ੍ਰੋ. ਬਲਜਿੰਦਰ ਕੌਰ ਜ਼ੋਸ਼ੀ

੮. ਬਚਿਤਰ ਨਾਟਕ – ਡਾ. ਗੁਰਮੁਖ ਸਿੰਘ, ਪ੍ਰੋ. ਬਲਜਿੰਦਰ ਕੌਰ ਜ਼ੋਸ਼ੀ

੯. ਜਪੁ ਪਾਠ, ਤੁੱਕ-ਤਤਕਰਾ, ਅਨੁਕ੍ਰਮਣਿਕਾ ਤੇ ਕੋਸ਼ – ਸ. ਰਾਜਵਿੰਦਰ ਸਿੰਘ

੧੦. ਬਾਣੀ ਗੁਰੂ ਨਾਨਕ ਦੇਵ ਜੀ (ਤੁੱਕ-ਤਤਕਰਾ) – ਸ. ਅਮਰ ਸਿੰਘ, ਬੀਬਾ ਬਲਜੀਤ ਕੌਰ

੧੧. ਬਾਣੀ ਗੁਰੂ ਅਮਰਦਾਸ ਜੀ (ਤੁੱਕ-ਤਤਕਰਾ) – ਸ. ਅਮਰ ਸਿੰਘ

੧੨. ਬਾਣੀ ਗੁਰੂ ਰਾਮਦਾਸ ਜੀ (ਤੁੱਕ-ਤਤਕਰਾ) – ਸ. ਅਮਰ ਸਿੰਘ, ਸ. ਪਿਆਰਾ ਸਿੰਘ

੧੩. ਬਾਣੀ ਗੁਰੂ ਅਰਜਨ ਦੇਵ ਜੀ (ਤੁੱਕ-ਤਤਕਰਾ) – ਪ੍ਰੋ. ਨਵਦੀਪ ਕੌਰ

੧੪. ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਉਸ ਦੇ ਰਚਯਿਤਾ ਭਗਤ – ਸ. ਰਤਨ ਸਿੰਘ

੧੫. ਵੀਚਾਰ ਸਾਂਝਾਂ – ਸ. ਰਤਨ ਸਿੰਘ

੧੬. 'ਹਉਮੈਂ' ਦਾ ਗੁਰਮਤਿ ਪਰਿਪੇਖ – ਸ. ਅਮਰ ਸਿੰਘ

੧੭. 'ਸਤਸੰਗਤਿ' ਦਾ ਗੁਰਮਤਿ ਪਰਿਪੇਖ – ਸ. ਅਮਰ ਸਿੰਘ

੧੮. 'ਸੁੱਖ' ਦਾ ਗੁਰਮਤਿ ਪਰਿਪੇਖ – ਸ. ਹਰਿਬੰਸ ਸਿੰਘ

੧੯. 'ਨਦਰਿ' ਦਾ ਗੁਰਮਤਿ ਪਰਿਪੇਖ – ਸ. ਅਮਰ ਸਿੰਘ

੨੦. 'ਨਿੰਦਾ' ਦਾ ਗੁਰਮਤਿ ਪਰਿਪੇਖ – ਸ. ਅਮਰਜੀਤ ਸਿੰਘ

੨੧. ਮੇਰਾ ਜੀਵਨ ਮੇਰੀਆਂ ਯਾਦਾਂ – ਸ. ਰਤਨ ਸਿੰਘ

੨੨. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਅਰਬੀ-ਫ਼ਾਰਸੀ ਮੂਲਕ ਸ਼ਬਦਾਂ ਦਾ ਕੋਸ਼ (ਤੀਜਾ ਸੋਧਿਆ ਹੋਇਆ ਅਡੀਸ਼ਨ) – ਡਾ. ਗੁਰਚਰਨ ਸਿੰਘ

੨੩. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਪ੍ਰਸ਼ਨ-ਉਤਰਾਂ ਦਾ ਕੋਸ਼ – ਸ. ਪਰਮਿੰਦਰਜੀਤ ਸਿੰਘ

੨੪. ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਵਤ੍ਰਿਤ ਅਧਿਆਤਮਕਤਾ – ਸ. ਗੁਰਮੇਲ ਸਿੰਘ

੨੫. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀਆਂ ਪ੍ਰੀਭਾਸ਼ਾਵਾਂ ਦਾ ਕੋਸ਼ –ਹਰਪ੍ਰੀਤ ਕੌਰ, ਗੁਰਮੇਲ ਸਿੰਘ

੨੬. ਮਹਿਮਾ ਸ੍ਰੀ ਗੁਰੂ ਅੰਗਦ ਦੇਵ ਜੀ – ਡਾ. ਨਵਰਤਨ ਕਪੂਰ

੨੭. ਗੁਰੂ ਨਾਨਕ ਦੇਵ ਜੀ ਦੀਆਂ ਜਨਮ ਸਾਖੀਆਂ ਵਿਚਲੇ ਇਤਿਹਾਸਕ ਤੇ ਮਿਥਿਆਸਕ ਸੰਕੇਤਾਂ ਦਾ ਕੋਸ਼ – ਸ. ਗੁਰਮੇਲ ਸਿੰਘ

੨੮. 'ਦੁੱਖ' ਦਾ ਗੁਰਮਤਿ ਪਰਿਪੇਖ – ਸ. ਹਰਿਬੰਸ ਸਿੰਘ